ਟ੍ਰੈਕਟ ਨੰ: ੭੦੪




# ਸਵਯੇ ਸ੍ਰੀ ਮੁਖ ਵਾਕ੍ਯ

## ਮਹਲਾ ੫ ॥

[ਭਾਵ ਪ੍ਰਕਾਸ਼ਨੀ ਟੀਕਾ ਸਹਿਤ]

[ਭਾਗ ੧]

—ਜਿਸਨੂੰ—

**ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ**

(ਰਜਿਸਟਰਡ ਮੁਤਾਬਕ ਐਕਟ ੨੧ ਸੰਨ ੧੮੬੦) ਨੇ

ਪ੍ਰਕਾਸ਼ਤ ਕੀਤਾ।

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਯਾ।

[੫ ਮਈ ੧੯੨੪] ਮੋਖ −)

ੴ ਸਤਿਨਾਮੁ ਕਰਤਾ ਪੁਰਖੁ ਨਿਰਭਉ
ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ
ਗੁਰਪ੍ਰਸਾਦਿ ॥

# ਸਵਯੇ ਸ੍ਰੀ ਮੁਖ ਬਾਕ੍ਯ

# ਮਹਲਾ ੫

—o—

ਆਦਿ ਪੁਰਖ ਕਰਤਾਰ ਕਰਣ
ਕਾਰਣ ਸਭ ਆਪੇ॥ ਸਰਬ ਰਹਿਓ
ਭਰਪੂਰਿ ਸਗਲ ਘਟ ਰਹਿਓ
ਬਿਆਪੇ ॥ ਬ੍ਯਾਪਤੁ ਦੇਖੀਐ
ਜਗਤਿ ਜਾਨੈ ਕਉਨੁ ਤੇਰੀ ਗਤਿ॥
ਸਰਬ ਕੀ ਰਖ੍ਯਾ ਕਰੈ ਆਪੇ
ਹਰਿ ਪਤਿ ॥ ਅਬਿਨਾਸੀ ਅਬਿ-
ਗਤ ਆਪੇ ਆਪਿ ਉਤਪਤਿ ॥ ਏਕੈ

ਆਨ ਨਾਹੀ ਤੁਮ ਭਤਿ ॥
ਹਰਿ ਤੂਹੀ ਏਕੈ ਅੰਤੁ ਨਾਹੀ
ਪਾਰਾਵਾਰੁ ਕਉਨ ਹੈ ਕਰੈ
ਬੀਚਾਰੁ ਜਗਤ ਪਿਤਾ ਹੈ
ਸਰਬ ਪ੍ਰਾਨ ਕੋ ਅਧਾਰੁ ॥ ਜਨੁ
ਨਾਨਕੁ ਭਗਤੁ ਦਰਿ ਤੁਲਿ ਬ੍ਰਹਮ
ਸਮਸਰਿ ਏਕ ਜੀਹ ਕਿਆ ਬਖਾਨੈ
॥ ਹਾਂ ਕਿ ਬਲਿ ਬਲਿ ਬਲਿ
ਬਲਿ ਸਦਿ ਬਲਿਹਾਰਿ ॥੧॥

**ਅਰਥ—**(ਦਿੱਸਦੇ ਅਣਦਿਸਦੇ ਪਸਾਰੇ ਦਾ) ਮੂਲ ਪੁਰਖ(ਹੈ ਜੋ ਆਪ ਇਸਦਾ) ਸਿਰਜਨਹਾਰ ਹੈ, (ਉਸ ਦਾ ਅਪਨਾ ਆਪ ਹੀ ਇਸ ਦਾ) ਕਾਰਣ (ਹੈ ਤੇ ਉਸ ਕਾਰਣ ਦਾ) ਕਾਰਜ ਸਭ (ਕੁਛ) ਆਪ ਹੀ ਹੈ। (ਇਸ ਰਚੀ ਹੋਈ ਤੋਂ ਰਚਨਹਾਰ ਅਲੱਗ ਨਹੀਂ ਕਿਤੇ ਬੈਠਾ ਹੋਇਆ ਉਹ ਇਸ) ਸਾਰੀ ਵਿਚ ਭਰਪੂਰ ਹੈ, (ਅਕਾਸ਼

ਵਤ ਹੀ ਨਹੀਂ, ਪਰ) ਸਾਰੇ ਹਿਰਦਿਆਂ ਵਿਚ (ਬੀ) ਵਜਾਪਕ ਹੋ ਰਿਹਾ ਹੈ। (ਫੇਰ ਲੁਕਕੇ ਵਜਾਪਕ ਨਹੀਂ, ਪਰ)ਜਗਤ ਵਿਚ ਵਜਾਪਿਆ ਹੋਇਆ ਦੇਖੀਦਾ ਹੈ,'ਪਰ ਇਸ ਕਰਨ,ਕਾਰਣ ਵਜਾਪਕਤਾ,ਭਰਪੂਰਤਾ, ਪਰਤੱਖ ਦਿੱਸਣ ਦੀ) ਤੇਰੀ ਗਤੀ ਕਉਣ ਜਾਣ ਸਕਦਾ ਹੈ, ਤੂੰ ਆਪ (ਸਾਰਿਆਂ ਦਾ) ਮਾਲਕ ਹੋਕੇ ਸਾਰਿਆਂ ਦੀ ਰੱਖਜਾ (ਬੀ)ਕਰਦਾ ਹੈਂ। (ਰੱਖਜਾ ਕਰਨ ਵਾਲੇ ਅਰਥਾਤ ਪਤੀ ਵਜਕਤੀ ਵਾਲੇ ਤੇ ਨਾਸ ਰੂਪ ਰਚੇ ਹੋਏ ਹੁੰਦੇ ਹਨ, ਪਰ) ਤੂੰ ਨਾਸ ਤੋਂ ਰਹਤ (ਹੈਂ ਅਰ ਵਜਕਤੀ ਤੋਂ) ਰਹਤ ਹੈਂ, ਅਰ(ਤੇਰੀ) ਉਤਪਤੀ (ਤੇਰੇ) ਅਪਨੇ ਆਪ ਤੋਂ ਹੈ, ਤੇਰੇ ਜੇਹਾ ਹੋਰ ਕੋਈ ਨਹੀਂ, ਇੱਕੋ ਤੂੰ (ਹੀ) ਇਕ ਹੈਂ, ਤੇਰਾ ਆਦ ਅੰਤ ਅਨੰਤ ਹੈ, ਕੌਣ ਹੈ (ਜੋ ਅਨੰਤ ਦਾ) ਵੀਚਾਰ ਕਰ ਸਕੇ, (ਅਨੰਤ ਹੋਕੇ ਫਿਰ ਤੂੰ) ਜਗਤ ਦਾ ਪਿਤਾ (ਹੋਕੇ) ਸਰਬ (ਪ੍ਰਾਣੀਆ ਦੇ) ਪ੍ਰਾਣ ਦਾ ਅਧਾਰ ਹੋ ਰਿਹਾ ਹੈਂ। ਦਾਸ ਨਾਨਕ (ਇਕ ਗੱਲ ਕੈਹਦਾ ਹੈ ਕਿ) (ਤੇਰੇ) ਦਰ ਤੁਲਿਆ (ਪ੍ਰਵਾਣ) ਭਗਤ (ਤੇ ਤੂੰ ਹੇ) ਬ੍ਰਹਮ! ਬ੍ਰੱਬਰ ਹੋ, (ਇਸ ਤੁੱਲਤਾ ਦੀ ਗਤੀ ਨੂੰ) ਇਕ ਜੀਭ ਕੀਹ ਬਿਆਨ ਕਰੇ, ਹਾਂ) ਇਸ ਭੇਤ ਨੂੰ ਜਾਣਕੇ ਮੈਂ) ਸਦਕੇ ਹਾਂ,

ਵਾਰੀ ਹਾਂ, ਘੋਲੀ ਹਾਂ, ਕੁਰਬਾਨ ਹਾਂ, ਸਦਾ ਬਲਿਹਾਰ ਹਾਂ।

ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ ਪਰੈ ਹੀ ਤੇ ਪਰੈ ਅਪਰ ਅਪਾਰ ਪਰਿ। ਆਪਨੋ ਪਵਨੁ ਕਰਿ ਮੰਤ੍ਰ ਨ ਦੂਸਰੋ ਧਰਿ ਓਪਤਿ ਪਰਲੌ ਏਕੈ ਨਿਮਖਤੁ ਘਰਿ। ਆਨ ਨਾਹੀ ਸਮਸਰਿ ਉਜੀਆਰੋ ਨਿਤ· ਮਰਿ ਕੋਟਿ ਪਰਾਛਤ ਜਾਹਿ ਨਾਮ ਲੀਏ ਹਰਿ ਹਰਿ ਜਨੁ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ ॥ ਹਾਂਕਿ ਬਲਿ

ਬਲਿ ਬਲਿਬਲਿ ਸਦ ਬਲਿਹਾਰਿ ॥ ੨ ॥

{ਸਰਿ=ਤਲਾ । ਅਪਰ=ਉਚਾਰ । ਅਪਾਰ = ਪਾਰ ਮੰਤ੍ਰਿ=ਲਾਹ । ਓਪਤਿ = ਉਤਪਤੀ । ਨਿਰਮਰਿ = ਪਵਿਤ੍ਰ, ਸ਼ੁਧ। ਪਰਾਛਤ = ਪਾਪ ।}

**ਅਰਥ**—ਅੰਮ੍ਰਤ ਪ੍ਰਵਾਹ (ਦੇ)ਸਰੋਵਰਉਚਾਰ ਪਾਰ ਤੋਂ ਪਰੇ, ਅਤੋਲ ਭੰਡਾਰੇ (ਆਪ ਜੀ ਦੇ) ਭਰੇ (ਹੋਏ) ਹਨ, (ਹੇ) ਉੱਚਿਆਂ (ਤੋਂ) ਉੱਚੇ (ਵਾਹਗੁਰੂ ਜੀ) ਆਪਣੇ ਭਾਉਂਦੇ (ਕਾਰਜ ਕਰਦੇ ਹੋ, ਦੂਜੇ (ਦੀ) ਸਲਾਹ ਦੀ ਲੋੜ ਨਹੀਂ ਰੱਖਦੇ, (ਸ੍ਰਿਸ਼ਟੀ ਦੀ) ਉਤਪਤੀ (ਤੇ ਪਰਲੋ (ਇਕ)ਪਲਕਾਰੇ (ਵਿਚ) ਆਪ ਜੀ ਦੇ ਘਰ ਹੋ ਰਹੀ ਹੈ। ਹੇ ਪਵਿੱਤ੍ਰ ਪ੍ਰਕਾਸ਼ (ਵਾਲੇ!) ਦੂਜਾ (ਆਪ ਜੀ ਦੇ ਬਰੋਬਰ ਕੋਈ) ਨਹੀਂ, ਕ੍ਰੋੜਾਂ (ਹੀ) ਪਾਪ ਦੂਰ ਹੋ ਜਾਂਦੇ ਹਨ, ਆਪ ਜੀ ਦਾ) ਹਰਿ ਹਰਿ ਨਾਮੁ ਲੈਣੇ (ਕਰਕੇ) ਦਾਸ ਨਾਨਕ (ਇਕ ਗੱਲ ਕਹਿੰਦਾ ਹੈ ਕਿ ਤੇਰੇ) ਦਰ ਤੁਲਿਆ ਪ੍ਰਵਣੁ (ਭਗਤ (ਤੇ ਤੂੰਹੇ) ਬ੍ਰਹਮ ਬਰਾਬਰ ਹੋ, (ਇਸ ਤੁਲਤਾ ਦੀ ਗਤੀਹੂੰ) ਇਕ

ਜੀਭ ਕੀਹ ਬਿਆਨ ਕਰੇ, ਹਾਂ (ਇਸ ਭੇਦ ਨੂੰ ਜਾਣਕੇ ਮੈਂ) ਸਦਕੇ ਹਾਂ, ਵਾਰੀ ਹਾਂ, ਘੋਲੀ ਹਾਂ ਕੁਰਬਾਨ ਹਾਂ, ਸਦਾ ਬਲਿਹਾਰ ਹਾਂ।

**ਭਾਵ—**ਵਾਹਿਗੁਰੂ ਜੀ ਦੀ ਸਿਫਤ ਕਰਦੇ ਸਤਿਗੁਰੂ ਜੀ ਫਰਮਾਂਦੇਹਨ। ਵਾਹਿਗੁਰੂ ਅੰਮ੍ਰਿਤ ਦਾ ਸਰੋਵਰ ਹੈ, ਕਈਆਂ ਸਰੋਵਰਾਂ ਵਿਚ ਜਾ ਦੂਜੀ ਥਾਂ ਤੋਂ ਆਕੇ ਪੈਂਦਾ ਹੈ। ਓਹ ਤਲਾ ਪ੍ਰਵਾਹ ਵਾਲੇ ਆਪ ਨਹੀਂ ਹੁੰਦੇ, ਏਥੇ ਸਤਿਗੁਰੂ ਜੀ ਦੱਸਿਆ ਹੈ ਇਕ ਵਾਹਿਗੁਰੂ ਅੰਮ੍ਰਿਤ ਦੇ ਪ੍ਰਵਾਹ ਵਾਲਾ ਤਲਾ ਹੈ, ਭਾਵ ਏਹ ਅੰਮ੍ਰਿਤ ਚਸ਼ਮੇ ਵਾਂਗ ਨਿਰੰਤਰ ਚਲ ਰਿਹਾ ਹੈ, ਜਿਸ ਹੋਰ ਥੋਂ ਅੰਮ੍ਰਿਤ ਆਵਨ ਦੀ ਲੋੜ ਨਹੀਂ, ਫੇਰ ਹੋਰ ਤਲਾ ਉਰਾਰ ਪਾਰ ਵਾਲੇ ਹੁੰਦੇ ਹਨ, ਪਰੰਤੂ ਏਹ ਅੰਮ੍ਰਿਤ ਸਰੋਵਰ (ਅਪਰ ਅਪਾਰ ਪਰਿ) ਉਰਾਰ ਪਾਰ ਤੋਂ ਪਰੇ ਦੇਸ ਦੀ ਹੱਦ ਵਾਲਾ ਜਾਂ ਸਮੇਂ ਦੀ ਵੰਡ ਵਾਲਾ ਨਹੀਂ। ਕਦੀ ਕੁਦਰਤੀ ਸਰੋਵਰਾਂ ਵਿੱਚ ਮੋਤੀ, ਹੀਰੇ, ਰਤਨ, ਮਣੀਆਂ ਆਦਿ ਅਮੋਲਕ ਪਦਾਰਥ ਭੀ ਹੁੰਦੇ ਹਨ, ਸੋ ਵਾਹਿਗੁਰੂ ਜੀ ਦੇ (ਅਤੁਲ) ਜਿਸ ਦਾ ਤੋਲ ਨਾ ਹੋ ਸਕੇ, ਬਿਅੰਤ ਭੰਡਾਰੇ ਭਰੇ ਹੋਏ ਹਨ ਤੇ ਓਹ ਏਨੇ ਬਿਅੰਤ ਹਨ ਕਿ ਉਿਰਿਆਂ

ਤੋਂ ਭੀ ਉੱਚੇ ਹਨ ਜਾਂ (ਪਰੇ ਹੀ ਤੇ ਪਰੇ) ਇਸ ਲੋਕ ਤੋਂ ਪਰੇ ਹੋਰ ਅਨਤ ਸ੍ਰਿਸ਼ੀਆਂ ਵਿਚ ਓਸਦੇ ਖਜ਼ਾਨੇ ਭਰਪੂਰ ਹਨ।ਭੰਡਾਰਿਆਂ ਦੇ ਮਾਲਕ, ਰਾਜੇ, ਪਾਤਸ਼ਾਹ, ਵਜ਼ੀਰ, ਮੰਤ੍ਰੀਆਂ ਦੀ ਸਲਾਹ ਨਾਲ ਆਪਣੇ ਖਜ਼ਾਨੇ ਵੰਡਦੇ ਤੇ ਹੋਰ ਕਾਰਜ ਕਰਦੇ ਹਨ, ਪਰ ਵਾਹਿਗੁਰੂ ਜੀ ਦੂਜੇ ਦੀ ਸਲਾਹ ਦੀ ਲੋੜ ਨਹੀਂ ਰੱਖਦੇ, ਕਿਉਂਕਿ ਓਹ ਅੰਤਰਜਾਮੀ ਹਨ ਤੇ ਸੁਤੰਤ੍ਰ ਹਨ, ਪੂਰਨ ਪੁਰਖ ਹਨ, ਓਸ ਸਿਰਜਨਹਾਰ ਜੀ ਦੇ ਨਿਜਰੂਪਘਰ ਵਿਚ ਸ੍ਰਿਸ਼ਟੀ ਦੀ ਉਤਪਤੀ ਤੇ ਪਰਲੋ ਇਕ ਅੱਖਦੇ ਪਲਕਾਰੇ ਵਿਚ ਹੋ ਰਹੀ ਹੈ, ਓਸਦੇ ਬਰਾਬਰ ਦੂਜਾ ਕੋਈ ਨਹੀਂ ਓਹ ਇਕੋ ਇਕ ਦਵੈਤ ਤੋਂ ਬਿਨਾਂ ਹੈ।ਇਹ ਜੋ ਦੀਸਨਹਾਰ ਹੈ ਜਲ ਤੰਰਗ ਦੀ ਤਰਾਂ ਓਸਤੋਂ ਵੱਖ ਨਹੀਂ।

ਯਥਾ—"ਜਲ ਤੇ ਊਠਹਿ ਅਨਿਕ ਤਰੰਗਾ। ਕਨਕ ਭੂਖਨ ਕੀਨੇ ਬਹੁ ਰੰਗਾ।" ਜੀਕੁਣ ਸੋਨੇ ਦੇ ਗਹਿਣੇ ਵੇਖਣ ਨੂੰ ਵੱਖੋ ਵੱਖ ਹਨ, ਪਰ ਸੋਨੇ ਬਿਨਾਂ ਹੋਰ ਕੁਛ ਨਹੀਂ। ਹੋਰ ਬਚਨ ਹੈ:—

ਜੈਸੇ ਏਕ ਆਗ ਤੇ ਕਨੂਕਾ ਕੋਟ ਆਗ ਉਠੇ, ਨਿਆਰੇ ਨਿਆਰੇ ਹੋਇਕੇ ਫੇਰ ਆਗ ਮੈਂ ਮਿਲਾਹਿਗੇ। ਜੈਸੇ ਏਕ ਧੂਰ ਤੇ ਅਨੇਕ ਧੂਰ

ਪੂਰਤ ਹੈ, ਧੂਰ ਕੇ ਕਨੂਕਾ ਫੇਰ ਧੂਰ ਹੀ ਸਮਾਹਿਗੇ। ਜੈਸੇ ਇਕ ਨਦੀ ਤੇ ਤਰੰਗ ਕੋਟ ਉਪਜਤ ਹੈ, ਪਾਨ ਕੇ ਤਰੰਗ ਸਬੈ ਪਾਨ ਹੀ ਕਹਾਹਿਗੇ। ਤੈਸੇ ਬਿਸ੍ਵ ਰੂਪ ਤੇ ਅਭੂਤ ਭੂਤ ਪ੍ਰਗਟ ਹੋਇ, ਤਾਹੀ ਤੇ ਉਪਜਿ ਸਬੈ ਤਾਹੀ ਮੈਂ ਸਮਾਹਿਗੇ ॥

[ਅਕਾਲ ਉਸਤਤ]

ਏਹ ਬਚਨ ਸ੍ਰਿਸ਼ਟੀ ਦੀ ਹੋਂਦ ਸ੍ਰਿਸ਼ਟੇ ਦੇ ਵਿੱਚ ਅਭੇਦ ਰੂਪ ਕਰਕੇ ਪ੍ਰਗਟ ਕਰਦੇ ਹਨ, ਇਸ ਲਈ ਓਹ ਸਭ ਕੁਛ ਬਣਾਕੇ ਭੀ ਇਕੋ ਇਕ ਹੈ, ਓਸਦੇ ਵਰਗਾ ਹੋਰ ਕੋਈ ਭੀ ਨਹੀਂ। ਯਥਾ—'ਆਨ ਨ ਬੀਆ ਤੇਰੀ ਸਮਸਰਿ' ਫੇਰ ਓਹ ਚੇਤਨ ਪਕਾਸ਼ ਰੂਪ ਹੈ ਅਤੇ ਓਸਦਾ ਪ੍ਰਕਾਸ਼ ਪਵਿਤ੍ਰ ਹੈ, ਸ਼ੁਧ ਹੈ, ਇਸ ਲਈ ਕਿ ਓਹ ਪ੍ਰਕਾਸ਼ ਮਾਯਾ ਦੀ ਮੈਲ ਤੋਂ ਪਵਿੱਤ੍ਰ ਹੈ, ਨਾਲ ਸੁਤੰਤ੍ਰ ਸੁਤੇ ਪ੍ਰਕਾਸ਼ ਹੈ*। 'ਹਰਿ' ਏਸ ਬਚਨ ਦੇ ਕਈ ਅਰਥ ਹਨ ਪਰ ਏਥੇ 'ਪਾਪਾਂ

---

*'ਆਨ ਨਾਹੀ ਸਮਸਰਿ ਉਜੀਆਰ ਨਿਰ ਮਰਿ' ਜੇਕਰ ਏਸ ਬਚਨ ਦਾ ਕੱਠਾ ਅਰਥ ਕਰੀਏ ਤਾਂ ਇਉਂ ਭੀ ਬਨਦਾ ਹੈ ਕਿ ਆਪ ਜੀ ਦੇ ਪਵਿਤ੍ਰ ਪ੍ਰਕਾਸ਼ ਦੇ ਬਰਾਬਰ ਹੋਰ ਪ੍ਰਕਾਸ਼ ਨਹੀਂ।

ਦੇ ਹਰਨ ਵਾਲਾ' ਜੋ ਹੋਵੈ ਸੋ ਕਹਾਵੇ 'ਹਰਿ' ਇਹ ਭਾਵ ਪ੍ਰਤੀਤ ਹੁੰਦਾਹੈ,ਕ੍ਰੋੜਾਂਹੀ (ਪਗਾਛਤ) ਪਾਪ ਜੋ ਪਿੱਛੇ ਕੀਤੇ ਹਨ ਓਹ ਭੀ ਨਾਮ ਲੇਨ ਕਰ ਦੂਰ ਹੁੰਦੇ ਹਨ ਤੇ ਹੁਣ ਦੇ ਭੀ ਪਾਪ'ਹਰਿ' ਨਾਮ ਦੂਰ ਕਰ ਦਿੰਦਾ ਹੈ 'ਜਨ ਨਾਨਕ' ਸ੍ਰੀ ਗੁਰੂ ਅਰਜਨ ਸਾਹਿਬ ਜੀ ਮਹਾਰਾਜ ਫਰਮਾਂਦੇ ਹਨ ਕਿ 'ਭਗਤ ਦਰਿ ਤੁਲਿ' ਵਾਹਿਗੁਰੂ ਜੀ ਦੇ ਦਰ ਪੁਰ 'ਤੁਲਿਆ' ਪ੍ਰਵਾਣਿਤ (ਪਰਮਾਰਥੀ ਪ੍ਰੀਖ੍ਯਾ ਵਿੱਚੋਂ ਪੂਰਾ ਨਿਕਲਿਆ)ਭਗਤ ਵਾਹਿ-ਗੁਰੂ ਇਕ ਰੂਪ ਹਨ, ਜੀਕੁਣ ਅੱਗ ਦੇ ਪ੍ਰਵੇਸ਼ ਨਾਲ ਲੋਹਾ ਲਾਲ ਹੋ ਜਾਂਦਾ ਹੈ, ਲੋਹ ਦੀ ਅਗਨੀ ਤੇ ਬਾਹਿਰਲੀ ਅੱਗ ਦੋਵੇਂ ਇਕ ਰੂਪ ਹੁੰਦੀਆਂ ਹਨ, ਇਸੇ ਤਰਾਂ ਵਾਹਿਗੁਰੂ ਜੀ ਤੇ ਵਾਹਿਗੁਰੂ ਜੀ ਦੇ ਪਿਆਰੇ (ਜਨਾਂ ਦੇ ਵਿਚ ਖਾਸ ਵਾਹਿਗੁਰੂ ਦਾ ਪ੍ਰਵੇਸ਼ਪ੍ਰਤੱਖ ਰੂਪ ਕਰਦੇ ਹੈ) ਇਕ ਹੀ ਹਨ ਇਹ ਇਸ਼ਾਰਾ ਸਤਿਗੁਰ ਨਾਨਕ ਸਾਹਿਬ ਜੀ ਤੇ ਵਾਹਿਗੁਰੂ ਜੀ ਦੇ ਇਕ ਰੂਪ ਹੋਣ ਵਾਲਾ ਜਾਪਦਾ ਹੈ, ਕਿਉਂਕਿ ਅਗੇ ਚਲਕੇ ਸਤਿਗੁਰੂ ਤੇ ਵਾਹਿਗੁਰੂ ਜੀ ਨੂੰ ਸਪਸ਼ਟ ਰੂਪ ਕਰਕੇ ਇਕ ਰੂਪ ਦਸਿਆ ਹੈ । ਯਥਾ— 'ਹਰਿ ਗੁਰੁ ਨਾਨਕ ਜਿਨ ਪਰਸਿਓ' ਇਕ ਹੋਰ ਥਾਂ ਪੁਰ ਭੀ ਪੰਚਮ ਗੁਰੂ ਜੀ ਦਾ ਸ੍ਰੀ ਮੁਖ ਵਾਕ

ਹੈ । ਯਥਾ—'ਗੁਰ ਨਾਨਕ ਦੇਵ ਗੋਬਿੰਦ ਰੂਪ । ਸ੍ਰੀ ਗੁਰੂ ਕਲਗੀਧਰ ਜੀ' ਦ੍ਰਿਸ਼ਟਾਂਤ ਨਾਲ ਇਹ ਗੱਲ ਇਉਂ ਦਸੀ ਹੈ । ਯਥਾ—

'ਹਰਿ ਹਰਿ ਜਨ ਦੁਈ ਏਕ ਹੈ
ਬਿਬ ਬਿਚਾਰ ਕਛੁ ਨਾਹਿ ।
ਜਲ ਤੇ ਉਪਜ ਤਰੰਗ ਜਿਉ
ਜਲ ਹੀ ਬਿਖੈ ਸਮਾਹਿ ।'

ਇਸ ਭਗਤ ਭਗਵੰਤ ਦੀ ਇਕ ਰੂਪਤਾ ਨੂੰ ਪ੍ਰਗਟ ਕਰਕੇ ਆਪ ਬਿਸਮਾਦ ਦੇ ਘਰ ਵਿਚ ਆਏ ਹੋਏ ਦੱਸਦੇ ਹਨ, ਇਕ ਜੀਭ ਕੀ ਆਖੇ ਬੱਸ ਵਾਰੀ, ਘੋਲੀ, ਸਦਕੇ, ਕੁਰਬਾਨ, ਬਲਿਹਾਰ ਹੀ ਹਾਂ । ਏਹ ਪੂਰਨ ਅਕਹ ਅਵਸਥਾ ਦਾ ਚਿੱਤ੍ਰ ਹੈ, ਜਿੱਥੇ ਮਨ ਉਕਤੀ ਛੱਡ ਦੇਵੇ ਓਥੇ ਹੀ ਆਤਮ ਸਮਰਪਨ ਰੂਪ ਭਾਵ ਏਸ ਤਰਾਂ ਦੇ ਪ੍ਰਗਟ ਹੁੰਦੇ ਹਨ ।

ਨੋਟ--ਗਜਾਨੀ ਇਸ ਤੁਕ ਦਾ ਅਰਥ ਇਉਂ ਭੀ ਕਰਦੇ ਹਨ । ਹੇ ਸਤਗੁਰ ਨਾਨਕ ਸਾਹਿਬ ਜੀ ! ਮੈਂ ਆਪ ਦੇ ਦਰ ਦਾ ਭਗਤ ਜਨ ਹਾਂ, ਮੈਂ ਵਿਚਾਰਿਆ ਹੈ ਕਿ ਆਪ (ਬ੍ਰਹਮ ਸਮਸਰਿ) ਵਾਹਿਗੁਰੂ ਜੀ ਦਾ ਰੂਪ ਹੋ, ਮੇਰੀ ਇਕ ਜੀਭ ਕੀਹ ਆਖੇ, ਮੈਂ ਆਪ ਜੀ ਤੋਂ ਮਨ ਕਰਕੇ ਭੀ ਬਲਿਹਾਰ ਬਲਿਹਾਰ ਹਾਂ, ਰਸਨਾਂ ਕਰਕੇ ਭੀ

ਬਲਿਹਾਰ ਬਲਿਹਾਰ ਹਾਂ, ਮੈਂ ਤਨ ਕਰਕੇ ਭੀ ਬਲਿਹਾਰ ਬਲਿਹਾਰ ਹਾਂ ।

ਸਗਲ ਭਵਨ ਧਾਰੇ ਏਕ ਥੇ ਕੀਏ ਬਿਸਥਾਰੇ ਪੂਰਿ ਰਹਿਓ ਸ੍ਰਬ ਮਹਿ ਆਪ ਹੈ ਨਿਰਾਰੇ ॥ ਹਰਿ ਗੁਨ ਨਾਹੀ ਅੰਤ ਪਾਰੇ ਜੀਅ ਜੰਤ ਸਭਿ ਥਾਰੇ ਸਗਲ ਕੋ ਦਾਤਾ ਏਕੈ ਅਲਖ ਮੁਰਾਰੇ ॥ ਆਪ ਹੀ ਧਾਰਨ ਧਾਰ ਕੁਦਰਤਿ ਹੈ ਦਿਖਾਰ ਬਰਨ ਚਿਹਨ ਨਾਹੀ ਮੁਖ ਨ ਮਸਾਰੇ ॥ ਜਨ ਨਾਨਕ ਭਗਤ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਅ ਕਿਆ ਬਖਾਨੈ ॥ ਹਾਂ ਕਿ ਬਲਿ ਬਲਿ ਬਲਿ ਬਲਿ ਸਦ

# ਬਲਿਹਾਰਿ ॥ ੩ ॥

ਭਵਨ=ਲੋਕ ਜੋ ਚੌਦਾਂ ਗਿਣਦੇ ਹਨ ਸੱਤ ਪਾਤਾਲ ਤੇ ਸੱਤ ਅਕਾਸ।ਨਿਰਾਰੇ= ਨਿਰਲੇਪ। ਬਾਰੇ=ਆਪਦੇ । ਅਲਖ= ਜੋ ਲਖਨ ਵਿੱਚ ਨਾ ਆਵੇ, ਸਾਡੀ ਜਾਨ ਤੋਂ ਪਰੇ । ਮੁਰਾਰੇ=ਅਗਯਾਨ ਦੇ ਨਾਸ ਕਰਨ ਵਾਲਾ।ਧਾਰਨ=ਧਰਤੀ । ਬਰਨ= ਰੰਗ । ਚਿਹਨ=ਨਿਸ਼ਾਨ । ਮਸਾਰੇ=ਮਾਂਸ ਮਜ ਸਰੀਰ ਜਾਂ ਦਾਹੜਾ । ਜੀਹ=ਜਿਭ।

**ਅਰਥ**—ਇਕ (ਅਪਨੇ ਆਪ ਤੋਂ) ਬਿਸ-ਥਾਰ (ਕਰਕੇ) ਸਾਰੇ ਲੋਕ (ਅਪਨੇ ਆਸਰੇ ਟਿਕਾ ਕੇ ਤੇ ਸਾਰਿਆਂ ਵਿੱਚ ਪੂਰਨ ਹੋਕੇ ਫਿਰ ਆਪ ਨਿਰਲੇਪ ਹੋ (ਹੇ ਵਾਹਿਗੁਰੂ ਜੀ! ਆਪ ਦੇ) ਗੁਣਾਂ (ਦਾ) ਅੰਤ ਨਹੀਂ, (ਇਹ) ਜੀਵ ਜੰਤੂ ਸਭ ਆਪਦੇ (ਹੀ ਹਨ) ਇਹਨਾਂ ਸਾਰਿਆਂ ਦੇ ਦਾਤੇ ਇਕ ਆਪ ਹੀ ਹੋ, ਅਲਖ ਹੋ ਤੇ ਅਗਯਾਨ ਦੇ ਦੂਰ ਕਰਨ ਵਾਲੇ ਹੋ। ਆਪ ਹੀ ਧਰਤੀ (ਦੇ) ਧਾਰਨ ਵਾਲੇ (ਹੋ) ਤੇ ਕੁਦਰਤ ਦਿਖਾਣ ਵਾਲੇ ਹੋ ਨਾਂ ਹੀ (ਆਪ ਦਾ ਕੋਈ) ਰੰਗ ਤੇ ਨਾਂ ਹੀ

(ਚਿਹਨ) ਨਿਸ਼ਾਨ (ਤੇ) ਨਾ ਹੀ ਮੂੰਹ (ਤੇ) ਨਾ ਹੀ ਸਰੀਰ ਹੈ। ਹੇ ਵਾਹਿਗੁਰੂ ਜੀ!, ਦਾਸ ਨਾਨਕ (ਇੱਕ ਗੱਲ ਕਹਿੰਦਾ ਹੈ ਕਿ ਤੇਰੇ) ਦਰ ਤੁਲਿਆ (ਪ੍ਰਵਾਣੁ) ਭਗਤ (ਤੇ ਤੂੰ ਹੈ) ਬ੍ਰਹਮ! ਬਰਾਬਰ ਹੋ, (ਇਸ ਤੁਲਤਾ ਦੀ ਗਤੀ ਨੂੰ) ਇਕ ਜੀਭ ਕੀਹ ਬਿਆਨ ਕਰੇ, ਹਾਂ (ਇਸ ਭੇਤ ਨੂੰ ਜਾਣਕੇ ਮੈਂ) ਸਦਕੇ ਹਾਂ, ਵਾਰੀ ਹਾਂ, ਘੋਲੀ ਹਾਂ, ਕੁਰਬਾਨ ਹਾਂ, ਸਦਾ ਬਲਿਹਾਰ ਹਾਂ॥ ੩ ॥

**ਭਾਵ**—ਇਸ ਸ੍ਰੀ ਮੁਖਵਾਕ ਵਿਚ ਅਕਾਲ ਪੁਰਖ ਵਾਹਿਗੁਰੂ ਜੀ ਦੀ ਅਸਚਰਜ ਮਹਿਮਾ ਪ੍ਰਗਟ ਕਰਕੇ ਸਤਿਗੁਰੂ ਜੀ ਦਸਦੇ ਹਨ ਕਿ ਵਾਹਿਗੁਰੂ ਜੀ ਨੇ ਇਕ ਅਪਨੇ ਆਪ ਤੋਂ ਸਾਰਾ ਵਿਸਥਾਰ ਕੀਤਾ ਹੈ। ਯਥਾ 'ਆਪੀਨੈ ਆਪ ਸਾਜਿਓਨੁ ਆਪੀਨੈ ਰਚਿਓ ਨਾਉ' ਤਥਾ— 'ਇਕਸ ਤੇ ਹੋਇਓ ਅਨੰਤਾ' ਕਈ ਮਤਾਂ ਵਿੱਚ ਮੰਨਿਆਂ ਹੈ ਪ੍ਰਕ੍ਰਿਤੀ ਮਾਇਆ ਜਾਂ ਪ੍ਰਮਾਣੂਆਂ ਦੀ ਸਹਾਇਤਾ ਨਾਲ ਵਾਹਿਗੁਰੂ ਜਗਤ ਰਚਦਾ ਹੈ, ਸੋ ਸਤਿਗੁਰੂ ਜੀ ਦੇ ਸਿਧਾਂਤ ਵਿਚ ਕੇਵਲ ਅਕਾਲ ਪੁਰਖ ਹੀ ਸੁਤੰਤ੍ਰ ਜਗਤ ਕਰਤਾ ਮੰਨਿਆਂ ਹੈ। ਮਾਇਆ ਪੰਜ ਤੱਤ ਤੇ

ਸਾਰੀ ਰਚਨਾਂ ਦਾ ਰਚਨਹਾਰ ਓਹ ਆਪ ਹੈ ਤੇ ਆਪਨੇ ਕੀਤੇ ਸਾਰੇ (ਭਵਨ) ਲੋਕ ਅਰਥਾਤ ਪਤਾਲ ਅਕਾਸ਼ ਮਾਤ੍ਰ ਲੋਕ ਸਾਰਿਆਂ ਨੂੰ ਅਪਨੇ ਆਸਰੇ ਟਿਕਾਇਆ ਹੈ । ਕਈਆਂ ਦਾ ਖਿਆਲ ਹੈ ਕਿ ਏਹ ਧਰਤੀ ਧੌਲ ਦੇ ਆਸਰੇ ਹੈ ਤੇ ਪਤਾਲਾਂ, ਸ਼ੇਸ਼ਨਾਗਾਂ ਕੱਛੂ ਆਦਿਕਾਂ ਦੇ ਆਸਰੇ ਹਨ ਅਰ ਅਕਾਸ਼, ਗ੍ਰਹ ਨਛੱਤ੍ਰਾਂ ਦੇ ਆਸਰੇ ਹਨ, ਇਸ ਗੱਲ ਨਾਲ ਸਤਿਗੁਰੂ ਜੀ ਦੀ ਸੰਮਤੀ ਨਹੀਂ, ਇਸੇ ਲਈ ਆਪ ਜੀ ਨੇ ਮਹਾਂ ਮੰਤ੍ਰ ਸ੍ਰੀ ਜਪ ਸਾਹਿਬ ਜੀ ਵਿਚ ਦੱਸਿਆ ਹੈਕਿ 'ਧਰਤੀ ਹੋਰ ਪਰੇ ਹੋਰੁ ਹੋਰੁ। ਤਿਸਤੇ ਭਾਰੁ ਤਲੈ ਕਵਣੁ ਜੋਰੁ' ਏਸੇ ਤਰਾਂ ਅਕਾਸ਼ ਬਾਬਤ ਆਪਨੇ ਕਿਹਾ ਹੈ: 'ਵਿਣ ਥੰਮਾਂ ਗਗਨ ਰਹਾਇ ਸਬਦ ਨੀਸਾਣਿਆ' ਭਾਵ ਏਹ ਕਿ ਜੋ ਰਚਨਹਾਰ ਹੈ ਓਹੀ ਧਾਰਨ ਹਾਰ ਹੈ, ਸੋ ਸਾਰੇ ਭਵਨਾਂ ਨੂੰ ਓਹ ਆਪ ਹੀ ਧਾਰਨ ਕਰ ਰਿਹਾ ਹੈ, ਤਾਂ ਹੁਣ ਪ੍ਰਸ਼ਨ ਹੁੰਦਾ ਹੈ ਕਿ ਇਕ ਵਾਹਿਗੁਰੂ ਵੱਖੋ ਵੱਖ ਅਨੰਤ ਰਚਨਾਂ ਦਾ ਆਸਰਾ ਕਿੱਕੁਣ ਹੋ ਸਕਦਾ ਹੈ? ਇਸ ਦਾ ਉੱਤਰ ਦਿੰਦੇ ਹਨ ਕਿ 'ਪੂਰ ਰਹਿਓ ਸ੍ਰਬ ਮਹਿ' ਸਾਰਿਆਂ ਵਿੱਚ ਓਹ ਪੂਰਨ ਹੋ ਰਿਹਾ ਹੈ ਕੋਈ ਪਦਾਰਥ ਨਹੀਂ ਜਿਸ ਵਿੱਚ ਓਹ

ਨਾ ਹੋਵੇ, ਜੋ ਵਸਤੂ 'ਹੈ' ਇਉਂ ਅਸਤੀ ਮਾਤ੍ਰ ਕਹੀ ਜਾ ਸਕਦੀ ਹੈ ਓਹ ਹਸਤੀ ਵਾਹਿਗੁਰੂ ਬਿਨਾਂ ਕਿਤੇ ਹੈ ਨਹੀਂ ਤਾਂਤੇ ਸ੍ਰਬੱਤ ਵਿਖੇ ਓਹ ਹੈ ਤੇ ਸਭ ਉਸਦੇ ਆਸਰੇ ਹੈ। ਇਕ ਦੇਸੀ ਵਸਤੂ ਇਕੋ ਥਾਂ ਆਸਰਾ ਦੇ ਸਕਦੀ ਹੈ; ਜੀਕੁਣ ਛਤੀਰ ਹੇਠ ਥੰਭਾ ਇਕੋ ਥਾਂ ਹੀ ਆਸਰਾ ਦੇ ਸਕਦਾ ਹੈ, ਪਰ ਵਿਆ-ਪਕ ਵਾਹਿਗੁਰੂ ਸ੍ਰਬ ਦੇਸੀ ਹੈ। ਯਥਾ-'ਤੂ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰ-ਜਨਹਾਰ ਜੀਉ' ਇਸ ਲਈ ਸਰਬਾਧਾਰ ਓਹੀ ਹੈ। ਹੁਣ ਇਹ ਪ੍ਰਸ਼ਨ ਹੁੰਦਾ ਹੈ ਕਿ ਜੋ ਜੋ ਦਿੱਸ ਆਂਵਦਾ ਹੈ ਸੋ ਸੋ ਪਦਾਰਥ ਬਦਲਦਾ ਰਹਿੰਦਾ ਹੈ। ਇਸ (ਪ੍ਰਣਾਮੁ) ਦਸ਼ਾ ਦਾ ਅਸਰ ਭੀ ਵਾਹਿਗੁਰੂ ਤੇ ਪਏਗਾ, ਜੀਕੁਣ ਸਰੀਰ ਇਕ ਪਦਾਰਥ ਹੈ, ਇਹ ਪਹਿਲਾਂ ਬਾਲਕ ਸੀ, ਫੇਰ ਜੁਵਾਨ ਹੋਇਆ, ਫੇਰ ਬੁੱਢਾ ਹੋ ਗਿਆ ਹੈ, ਫੇਰ ਮਰ ਗਿਆ, ਇਕ ਸਰੀਰ ਵਿੱਚ ਸਮੇਂ ਦੇ ਹੇਰ ਫੇਰ ਨਾਲ ਚਾਰ ਮੋਟੀਆਂ ਹਾਲਤਾਂ ਬਦਲੀਆਂ ਤਾਂ ਜਿਸ ਵਾਹਿਗੁਰੂ ਆਸਰੇ ਇਹ ਸਰੀਰ ਹੈ, ਓਸ ਪੁਰ ਭੀ ਇਸਦਾ ਅਸਰ ਪੈ ਸਕਦਾ ਹੈ? ਇਸਦਾ ਉੱਤਰ ਦਿੰਦੇ ਹਨ:ਕਿ 'ਆਪ ਹੈ ਨਿਰਾਰੇ' ਅਰਥਾਤ ਆਪ ਇਨ

ਬਦਲਾਵਟਾਂ ਤੋਂ ਨਿਰਾਲਾ ਹੈ; ਜੀਕੁਣ ਅੱਖਾਂ ਨੂੰ ਰੌਸ਼ਨੀ ਦਿੰਦਾ ਸੂਰਜ ਅੱਖਾਂ ਦੇ ਗੁਣ ਅਵ-ਗੁਣਾਂ ਤੋਂ ਨਿਰਲੇਪ ਹੈ, ਇਸੇ ਤਰਾਂ ਸਾਰਿਆਂ ਨੂੰ ਸੱਤ੍ਯਾ ਦੇਕੇ ਵਾਹਿਗੁਰੂ ਫਿਰ ਨਿਰਲੇਪ ਹੈ। ਯਥਾ—'ਜਿਨ ਉਪਾਈ ਰੰਗ ਰਵਾਈ ਬੈਠਾ ਵੇਖੇ ਵਖ ਇਕੇਲਾ' ਇਹ ਇਕ ਅਚਰਜ ਗੁਣ ਹੈ ਕਿ ਵਿਚ ਪੂਰਨ ਹੋਕੇ ਆਸਰਾ ਦੇਕੇ ਫਿਰ ਨਿਰਲੇਪ ਰਹਿਣਾ, ਪਰੰਤੂ ਏਹੋ ਜੇਹੇ ਗੁਣ ਵਾਹਿਗੁਰੂ ਵਿਚ ਐਨੇਂ ਹਨ ਕਿ ਉਹਨਾਂ ਦਾ ਅੰਤ ਹੀ ਨਹੀਂ ਜੀਅ ਜੰਤ ਸਭ ਉੱਸਦੇ ਹਨ ਤੇ ਸਾਰਿਆਂ ਦਾ ਦਾਤਾ ਇਕੋ ਹੈ, ਅਰਥਾਤ ਜੋ ਰਚਨਹਾਰ ਹੈ, ਓਹੀ ਧਾਰਨ ਹਾਰ ਹੈ, ਜੋ ਧਾਰਨ ਹਾਰ ਹੈ ਓਹੀ ਪਾਲਨ ਹਾਰ ਹੈ, ਪਰੰਤੂ ਆਪ ਓਹ (ਅਲਖ ਹੈ) ਸਾਡੇ ਮਨ ਦੇ ਫੁਰਨੇ ਤੇ ਬੁੱਧ ਦੀਆਂ ਚਤਰਾਈਆਂ ਨਾਲ ਓਹ ਲਖਿਆ ਨਹੀਂ ਜਾਂਦਾ, ਪਰਓਹ (ਮੁਰਾਰੇ)*

*'ਮੁਰ' ਇਹ ਧਾਤੂ ਹੈ, ਇਸਦਾ ਅਰਥ ਹੈ ਫਸਾਨ ਵਾਲੀ ਵਸਤੁ, ਸੋ ਮੋਹ ਦੇ ਬੰਧਨ ਵਿਚ ਫਸਾਨ ਦਾ ਕਾਰਨ ਅਗ੍ਯਾਨ ਹੈ, ਓਸ ਅਗ੍ਯਾਨ ਦਾ ਜੋ ਹੋਵੈ (ਅਰੀ) ਸ਼ਤਰੂ ਸੋ ਕਹਾਵੈ ਮੁਰਾਰਿ, ਇਥੇ ਰੇ ਦੀਰਘ 'ਮੁਰਾਰੇ' ਦੀ ਪਾਦ ਪੂਰਨਾਰਥ ਹੈ।

ਅਗਜਾਨ ਦੇ ਨਾਸ ਕਰਨ ਵਾਲਾ ਹੈ।
ਭਾਵ ਵਿਚ ਮਟਕ ਏਹ ਹੈ ਕਿ ਸਾਡੀਆਂ ਚਤਰਾਈਆਂ ਤੋਂ ਤਾਂ ਅਲਖ ਹੈ, ਪਰ ਆਪਣੀ ਮੇਹਰ ਨਾਲ ਅਗਜਾਨ ਨੂੰ ਨਾਸ ਕਰਕੇ ਆਪ ਦਿਖਾਲਦਾ ਹੈ, ਆਪ ਹੀ ਧਰਤੀ ਨੂੰ ਆਪਣੇ ਆਸਰੇ ਟਿਕਾਕੇ ਤੇ ਕੁਦਰਤਾਂ ਦਿਖਾਲਦਾ ਹੈ, ਭਾਵੇਂ ਉਸਦੀ ਕੁਦਰਤ ਦਾ ਰੰਗ, ਰੂਪ, ਨਿਸ਼ਾਨ ਤੇ ਅਸਥੂਲ ਅਕਾਰ ਹੈ, ਪਰ ਓਸਦਾ ਨਾ ਕੋਈ ਰੰਗ ਹੈ, ਨਾ ਰੂਪ ਹੈ, ਨਾਂ ਹੀ ਨਿਸ਼ਾਨ ਹੈ ਨਾਂਹੀ ਮਾਸਮਜ ਅਸਥੂਲ ਸਰੀਰ ਤੇ ਨਾਂ ਹੀ ਕੋਈ ਮੂੰਹ ਹੈ। ਮਸਾਰੇ ਦਾ ਅਰਥ ਗਜਾਨੀ ਦਾਹੜਾਂ ਭੀ ਕਹਿੰਦੇ ਹਨ, ਅਰਥਾਤ ਨਾਂ ਹੀ ਓਸਦਾ ਕੋਈ ਮੂੰਹ ਤੇ ਨਾ ਹੀਂ ਦਾੜ੍ਹਾ ਹੈ। (ਜਨ ਨਾਨਕ ਭਗਤਿ ਦਰ ਤੁਲਿ) ਇਹਨਾਂ ਦੋ ਤੁਕਾਂ ਦੇ ਭਾਵ ਲਈ ਪਿਛਲਾ ਸਵੱਯਾ ਦੇਖੋ ॥

## ਸਰਬ ਗੁਣ ਨਿਧਾਨੰ ਕੀਮਤਿ ਨ ਗਜਾਨੰ ਧਜਾਨੰ ਊਚੇ ਤੇ ਊਚੌ ਜਾਨੀਜੈ ਪ੍ਰਭ ਤੇਰੋ ਥਾਨੰ ॥ ਮਨੁ ਧਨੁ ਤੇਰੋ ਪ੍ਰਾਨੰ ਏਕੈ ਸੂਤ ਹੈ ਜਹਾਨੰ

ਕਵਨ ਉਪਮਾ ਦੇਉ ਬਡੇ ਤੇ ਬਡਾਨੰ ॥ ਜਾਨੈ ਕਉਨੁ ਤੇਰੋ ਭੇਉ ਅਲਖ ਅਪਾਰ ਦੇਉ ਅਕਲ ਕਲਾ ਹੈ ਪ੍ਰਭ ਸਰਬ ਕੋ ਧਾਨੰ ॥ ਜਨੁ ਨਾਨਕ ਭਗਤੁ ਦਰਿ ਤੁਲਿ ਬ੍ਰਹਮ ਸਮਸਰਿ ਏਕ ਜੀਹ ਕਿਆ ਬਖਾਨੈ॥ਹਾਂ ਕਿ ਬਲਿ ਬਲਿ ਬਲਿ ਬਲਿ ਸਦ ਬਲਿਹਾਰਿ ॥ ੪ ॥

ਨਿਧਾਨੰ=ਖਜ਼ਾਨਾ । ਥਾਨੰ=ਅਸਥਾਨ, ਜਗਾ ਭੇਉ=ਭੇਦ, ਖਬਰ ।* ਧਾਨੰ=ਧਾਰਨੇ ਵਾਲਾ ਜਾਂ ਧਜਾਨੁ ਕਰਨ ਵਾਲਾ । ਅਕਲ=ਕਲਪਨਾਂ ਤੋਂ ਰਹਿਤ । ਕਲਾ=ਸ਼ਕਤੀਆਂ ।

*'ਧਾਨੰ' ਦਾ ਅਰਥ ਧਾਨ ਬੀ ਕਰਦੇ ਹਨ ਸਰਬਤ ਦਾ ਧਿਆਨ ਉਸ ਨੂੰ ਹੈ । ਯਥਾ—'ਨਾਨਕ ਚਿੰਤਾ ਮਤ ਕਰੋ ਚਿੰਤਾ ਤਿਸ ਹੀ ਹੇਇ' ।

**ਅਰਥ**—ਹੇ ਵਾਹਿਗੁਰੂ ਜੀ ਤੂੰ ਸਾਰਿਆਂ ਗੁਣਾਂ ਦਾ ਖਜ਼ਾਨਾ ਹੈਂ। ਗਜਾਨ ਧਜਾਨ ਨਾਲ ਤੇਰੀ ਕੀਮਤ ਨਹੀਂ ਪੈਂਦੀ। ਉਚਿਆਂ ਤੋਂ ਉਚਾ ਜਾਨੀਦਾ ਹੈ ਤੇਰਾ ਥਾਂ। ਮਨ ਧਨ ਤੇ ਪ੍ਰਾਨ ਤੇਰੇ ਹਨ। ਸਾਰੇ ਜਗਤ ਨੂੰ ਇਕ ਚੇਤਨ ਸਤਾ ਦੇ ਸੂਤ ਵਿਚ ਪਰੋ ਰੱਖਿਆ ਹੈ, ਹੇ ਵਾਹਿਗੁਰੂ ਜੀ ਆਪ ਵੱਡਿਆਂ ਤੋਂ ਵੱਡੇ ਹੋ ਮੈਂ ਤੁਸਾਂ ਨੂੰ ਕੇਹੜੀ ਉਪਮਾ ਦੇਵਾਂ ਹੇ ਅਲਖ ਤੇ ਅਪਾਰ ਜੋਤੀ ਸ੍ਰੂਪ ਜੀ ਤੇਰੇ ਭੇਦ ਨੂੰ ਕੌਣ ਜਾਣੇ? ਸਾਰੀਆਂ ਕਲਪਨਾਂ ਤੋਂ ਰਹਿਤ ਤੇ ਸਰਬ ਸ਼ਕਤੀਆਂ ਸਹਿਤ ਆਪ ਹੀ ਸਰਬ ਦਾ ਆਸਰਾ ਹੋ।

**ਭਾਵ** ਵਾਹਿਗੁਰੂ ਜੀ ਦੇ ਸਨਮੁਖ ਉਸਤਤੀ ਗੁਣ ਇਕ ਐਸੀ ਚੀਜ਼ ਹੈ ਜੋ ਦਿਲ ਨੂੰ ਖਿੱਚ ਪਾਂਦੀ ਹੈ, ਪਰ ਇਕ ਗੁਣ ਵੇਖਕੇ ਜਦੋਂ ਦਿਲ ਖਿੱਚ ਖਾਂਦਾ ਹੈ ਤਾਂ ਨਾਲ ਹੀ ਔਗੁਣ ਵੇਖਕੇ ਉਦਾਸ ਹੋ ਜਾਂਦਾ ਹੈ, ਇਸ ਲਈ ਮਾਨੁਖ ਦੀ ਖਿੱਚੀਣ ਵਾਲੀ ਬ੍ਰਿਤੀ ਇਕ ਰਸ ਨਹੀਂ ਰੈਹਦੀ, ਪਰ ਸਾਰੇ ਗੁਣਾਂ ਦੇ ਖਜ਼ਾਨੇ ਵਾਹਿਗੁਰੂ ਜੀ ਵੱਲ ਜਿਨ੍ਹਾਂ ਦੀ ਲਗਨ ਲਗੀ ਹੈ, ਓਹਨਾਂ ਦੀ ਪ੍ਰੀਤ ਦਿਨੋਂ ਦਿਨ ਵਧਦੀ ਹੈ। ਮਨੁਖ ਦੇ

ਗੁਣ ਗਿਣਤੀ ਵਿਚ ਆਕੇ ਮੁਕ ਜਾਂਦੇ ਹਨ, ਪਰ ਵਾਹਿਗੁਰੂ ਗੁਣਾਂ ਦਾ ਅਮੁਕ ਖਜ਼ਾਨਾ ਹੈ। ਇਹ ਜਦ ਸਮਝ ਪੈਂਦੀ ਹੈ ਤਾਂ ਚਿਤ ਕਰਤਾਰ ਵਲ ਗੁਣਾਂ ਦੇ ਕਾਰਨ ਖਿਚਿਆ ਜਾਂਦਾ ਹੈ, ਪਰੰਤੂ ਮਾਨੁਖ ਦੇ ਗਿਆਨ ਦੀ ਹੱਦ ਤੋਂ ਪਾਰ ਦੇਸ ਹੈ, ਵਾਹਿਗੁਰੂ ਜੀ ਦਾ ਤੇ ਸਾਡੇ ਧਿਆਨ ਮੰਡਲ ਤੋਂ ਉਚਾ ਹੈ। ਉਹ ਥਾਂ ਜਿਥੇ ਅਦੇਸ ਅਕਾਲ ਪਰਮਾਤਮਾਂ ਹੈ, ਇਸ ਲਈ ਸਾਡੇ ਗਿਆਨ ਧਿਆਨ ਨਾਲ ਉਸ ਦੀ ਕੀਮਤ ਨਹੀਂ ਪੈਂਦੀ ਓਸ ਉਚੇ ਕਰਤਾਰ ਦੀ ਦਾਤ ਹੈ, ਮਨ ਧਨ ਤੇ ਪ੍ਰਾਤ ਅਰ ਇਕ ਚੇਤਨਸਤਾ ਦੇ ਸੂਤ ਵਿਚ (ਤਾਗੇ ਵਿਚ ਪਰੋ ਤੇ ਮਣਕਿਆਂ ਵਾਂਗ) ਸਾਰੇ ਜਗਤ ਨੂੰ ਉਸਨੇ ਪਰੋ ਰੱਖਿਆ ਹੈ ਐਸੇ ਦਾਤਾਰ ਕਰਤਾਰ ਦੀ ਸ਼ਾਨ ਵਿਚ ਉਪਮਾ ਕੇਹੜੀ ਦਿਤੀ ਜਾਵੇ, ਕਿਉਂਕਿ ਓਹ ਵਡਿਆਂ ਤੋਂ ਵਡਾ ਹੈ, ਉਸਦੇ ਬਰਾਬਰ ਦਾ ਕੋਈ ਹੋਵੇ ਤਾਂ ਉਪਮਾ ਦੇ ਸਕੀਏ ਇਸ ਲਈ 'ਕਹੁ ਰਵਿਦਾਸ ਅਕਥ ਕਥਾ ਬਹੁ ਕਾਇ ਕਰੀਜੇ। ਜੈਸਾ ਤੂੰ ਤੈਸਾ ਤੁਹੀ ਕਿਆ ਉਪਮਾ ਦੀਜੈ' ਜੋ ਅਲਖ ਤੇ ਅਪਾਰ ਹੈ ਉਸ ਦੇ ਭੇਦ ਨੂੰ ਜਾਣੈ ਹੀ ਕੌਣ, ਦੇਸ ਕਾਲ ਦੀ ਹੱਦ ਵਿਚ ਰਹਿਣ ਵਾਲੀ ਸਾਡੀ ਬ੍ਰਿਤੀ ਦੇਸ ਕਾਲ ਦੀ ਹੱਦ ਵਾਲੇ ਪਦਾਰਥਾਂ ਨੂੰ ਹੀ

ਸਮਝ ਸਕਦੀ ਹੈ ਜੋ ਦੇਸ ਕਾਲ ਦੀ ਹੱਦ ਤੋਂ ਪਾਰ ਹੈ, ਉਸਦੇ ਭੇਦ ਨੂੰ ਕੀਕੁਣ ਜਾਨ ਸਕੇ ? ਭਾਵ ਨਹੀਂ ਜਾਨ ਸਕਦੀ ਓਹ ਆਪ ਸਾਰੀਆਂ ਕਲਪਨਾਂ ਤੋਂ ਰਹਿਤ ਹੈ ਤੇ ਸਰਬਕਲਾ ਸਮਰਥ ਹੈ, ਸਰਬਤ ਕਾ ਆਸਰਾ ਹੈ ।

ਨਿਰੰਕਾਰ ਆਕਾਰ ਅਛਲ ਪੂਰਨ ਅਬਿਨਾਸੀ ॥ ਹਰਖ ਵੰਤ ਆਨੰਤ ਰੂਪ ਨਿਰਮਲ ਬਿਗਾਸੀ ॥ ਗੁਣ ਗਾਵਹਿ ਬੇਅੰਤੁ ਇਕ ਤਿਲੁ ਨਹੀ ਪਾਸੀ ॥ ਜਾਕਉ ਹੋਹਿ ਕ੍ਰਿਪਾਲ ਸੁ ਜਨੁ ਪ੍ਰਭ ਤੁਮਹਿ ਮਿਲਾਸੀ ॥ ਧੰਨਿ ਧੰਨਿ ਤੇ ਧੰਨਿ ਜਨ ਜਿਹ ਕ੍ਰਿਪਾਲੁ ਹਰਿ ਹਰਿ ਭਯਉ ॥ ਹਰਿ ਗੁਰ ਨਾਨਕੁ ਜਿਨ ਪਰਸਿਯਉ ਸਿ ਜਨਮ

## ਮਰਨ ਦੁਹਥੇ ਰਹਿਓ ॥ ੫ ॥

**ਅਰਥ**–'ਨਿਰੰਕਾਰ' ਸਤਿ ਸ੍ਰੂਪ ਪੂਰਨ ਵਾਹਿਗੁਰੂ ਜੀ ਆਪ ਜੈਸਾ ਆਕਾਰ ਧਾਰਨ ਕੀਤਾ ਜੋ ਛਲ ਵਿੱਚ ਨਾ ਆ ਸਕੇ। ਆਪ ਆਨੰਦ ਵਾਲੇ ਤੇ ਅੰਤੋਂ ਬਾਹਰ ਮੈਲ ਤੋਂ ਰਹਿਤ ਸਦਾ ਪ੍ਰਸੰਨ ਹੈ ਆਪ ਦੇ ਬੇਅੰਤ ਹੀ ਗੁਣ ਗਾਂਵਦੇ ਹਨ ਪਰ ਇਕ ਤਿਲ ਮਾਤ੍ਰ ਭੀ ਅੰਤ ਨਹੀਂ ਪਾ ਸਕੇ ਹੇ ਪ੍ਰਭੂ ਜਿਸ ਉਤੇ ਆਪ ਕ੍ਰਿਪਾਲ ਹੋਵੋ ਓਹ ਪੁਰਖ ਆਪ ਨੂੰ ਮਿਲ ਸਕਦਾ ਹੈ ॥ ੫ ॥

ਉਹ ਤਿਨਾਂ ਸਮਿਆਂ (ਭੂਤ ਭਵਿਖਤ ਵਰਤਮਾਨ) ਵਿਚ ਧੰਨ ਹਨ ਜਿਹਨਾਂ ਉਪਰ (ਪਾਪ ਵਿਨਸਕ ਪ੍ਰਫੁਲਤ ਕਰਨ ਵਾਲਾ) ਵਾਹਿਗੁਰੂ ਕ੍ਰਿਪਾਲ ਹੋਇਆ ਹੈ। ਹਰਿ ਸਰੂਪ ਗੁਰ ਨਾਨਕ ਨੂੰ ਜੋ ਛੋਇਆ ਓਹ ਜਨਮ ਮਰਨ ਤੋਂ ਬਚ ਗਿਆ ਹੈ।

"ਸਤਿਗੁਰ ਨਾਨਕ ਸ੍ਰੂਪ ਵਿਚ ਪ੍ਰਗਟ ਵਾਹਗੁਰੂ ਦੀ ਮਹਿਮਾ।"

**ਭਾਵ**–ਵਾਹਿਗੁਰੂ ਪੂਰਨ ਹੈ 'ਕਾਸਟ ਮਹਿ ਜਿਉ ਹੈ ਬੈਸੰਤਰ ਸਗਲ ਦੂਧ ਮਹਿ ਘੀਆ।

ਟ੍ਰੈਕਟ ਨੰ:੭੦੫

ਪ੍ਰਗਟੁ ਸਗਲ ਹਰਿ ਭਵਨ ਮਹਿ ਜਨੁ ਨਾਨਕੁ ਗੁਰ ਪਾਰਬ੍ਰਹਮ ॥

ਸਤਿ ਸ੍ਰੀ ਅਕਾਲ



ਖਾ: ਟੈ: ਸੁ: ਅੰ:

# ਸਵਯੇ ਸ੍ਰੀ ਮੁਖ ਵਾਕ੍ਯ

## ਮਹਲਾ ੫ ॥

[ਭਾਵ ਪ੍ਰਕਾਸ਼ਨੀ ਟੀਕਾ ਸਹਿਤ]

[ਭਾਗ ੨]

ਜਿਸਨੂੰ

ਖਾਲਸਾ ਟ੍ਰੈਕਟ ਸੁਸੈਟੀ ਅੰਮ੍ਰਿਤਸਰ
(ਰਜਿਸਟਰਡ ਮੁਤਾਬਕ ਐਕਟ ੨੧ ਸੰਨ ੧੮੬੦) ਨੇ
ਪ੍ਰਕਾਸ਼ਤ ਕੀਤਾ ।

ਵਜ਼ੀਰਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾਈ
ਬਹਾਦਰ ਸਿੰਘ ਮੈਨੇਜਰ ਤੇ ਪ੍ਰਿੰਟਰ ਦੇ
ਯਤਨ ਨਾਲ ਛਪਿਆ ।

[੨੦ ਮਈ ੧੯੨੮] ਮੋਖ -)

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥

ਲੜੀ ਜੋੜਨ ਲਈ ਦੇਖੋ

ਟ੍ਰੈਕਟ ਨੰ: ੭੦੪

ਅਰਥਾਤ

# ਸਵਯੇ ਸ੍ਰੀ ਮੁ[illegible]ਵਾਕ੍

ਮਹਲਾ ੫

[ਭਾਗ ੧]

**ਏਹ ਟ੍ਰੈਕਟ ਮੁਫਤ ਭੇਟਾ ਹੈ**
**ਕੋਈ ਮੁਲ ਨਹੀਂ**

ਊਚ ਨੀਚੁ ਮਹਿ ਜੋਤ ਸਮਾਨੀ ਘਟਿ ਘਟਿ ਮਾਧਉ ਜੀਆਂ ਸਾਰੇ ਜਿਸ ਦੀ ਜੋਤ ਪੂਰਨ ਹੈ। ਉਸ ਪੂਰਨ ਪ੍ਰਮਾਤਮਾਂ ਦੀ ਰਚੀ ਸ੍ਰਿਸ਼ਟੀ ਵਿਚ ਜਦ ਲੋਕੀ ਸਤ ਸ੍ਵਰੂਪ ਅਬਿਨਾਸੀ ਤੋਂ ਵੇਮੁਖ ਹੋਕੇ ਝੂਠ, ਛਲ, ਅਨਜਾਯ ਆਦਿ ਪਾਪਾਂ ਵਿਚ ਲਗ ਗਏ, ਤਦੋਂ ਅਕਾਰ ਰਹਿਤ ਵਾਹਿਗੁਰੂ ਜੀ ਨੇ ਅਪਨੀ ਇਛਾ ਨਾਲ ਇਕ ਐਸਾ ਸਰੂਪ ਧਾਰਿਆ ਜੋ ਦਿਸਨ ਵਿਚ ਅਕਾਰ ਹੋ ਭਾਸਿਆ। ਪਰ ਐਸਾ ਅਕਾਰ ਜੋ ਛਲ ਰੂਪ ਮਾਇਆ ਤੇ (ਅਛਲ) ਅਰ ਦੁਖ ਰੂਪ ਸੰਸਾਰ ਵਿਚ ਸਦਾ ਅਨੰਦ ਸ੍ਵਰੂਪ ਅਰ ਦੇਸ਼ ਕਾਲ ਦੇ ਅੰਤ ਵਾਲੇ ਜਗਤ ਵਿਚ ਆਕੇ ਦਿਸਕੇ ਫੇਰ ਅਨੰਤ ਰੂਪ ਅਰ ਅਗਜਾਨ ਤੇ ਪਾਪਾਂ ਰੂਪੀ ਮੈਲ ਭਰੇ ਸੰਸਾਰ ਵਿਚ ਮੈਲ ਰਹਿਤ ਮਹਾਂ ਪਵਿਤ੍ਰ ਚਿੰਤਾ ਸ਼ੋਕ੍ਰ ਨਾਲ ਸਕੁਚੇ ਹੋਏ ਜਗਤ ਵਿਚ ਖੇੜਾ ਹੀ ਖੇੜਾ ਹੋ ਦਿਸਿਆ; ਇਸ ਦਿਬ ਜੋਤ ਨੂੰ ਵੇਖਕੇ ਅਰਉਸਦੇ ਗੁਣਾਂ ਪੁਰ ਮੋਹਿਤ ਹੋਕੇ ਅਨੰਤ ਪੁਰਖ ਹੀ ਗੁਣ ਗਾਵਣ ਵਾਲੇ ਹੋਏ ਪਰ ਇਕ ਰੰਚਕ ਮਾਤ੍ਰ ਭੀ ਅੰਤ ਨਾ ਪਾ ਸਕੇ। ਪਰ ਗੁਣ ਗਾਵਨ ਦੇ ਭੁਵੇਲ ਜਿਸ ਪੁਰ ਮੇਹਰ ਹੋਈ, ਓਹ ਉਸ ਨੂੰ ਮਿਲ ਗਿਆ। ਜਿਸ ਪੁਰ ਮੇਹਰ ਹੋਈ ਸਾਰੇ ਸਮਿਆਂ ਵਿਚ

ਓਹ ਧੰਨਤਾ ਦੇ ਯੋਗ ਹੋ ਗਿਆ। ਪ੍ਰਸ਼ਨ ਹੁੰਦਾ ਹੈ, ਉਸ ਦਾ ਨਾਮ ਕੀ ਹੈ? ਉੱਤਰ-(ਵਾਹਿਗੁਰੂ ਗੁਰੂ ਨਾਨਕ ਦੇਵ ਜੀ) ਜੋ ਆਪ ਜੀ ਦੇ ਨਾਲ ਛੋਹਿਆ ਓਹ ਮੁਕਤ ਹੋ ਗਿਆ। ਯਥਾ-'ਗੁਰ ਨਾਨਕੁ ਜਿਨਿ ਸੁਣਿਆ ਪੇਖਿਆ ਸੇ ਫਿਰਿ ਗਰਭਾਸਿ ਨ ਪਰਿਆਰੇ'।

**ਸਤਿ ਸਤਿ ਹਰਿ ਸਤਿ ਸਤੇ ਸਤਿ ਭਣੀਐ॥ਦੂਸਰਿ ਆਨ ਨ ਅਵਰੁ ਪੁਰਖਪਊਰਾਤਨੁਸੁਣੀਐ॥ਅੰਮ੍ਰਿਤੁ ਹਰਿ ਕੋ ਨਾਮ ਲੈਤ ਮਨਿ ਸਭ ਸੁਖ ਪਾਇ॥ ਜੇਹ ਰਸਨਚਾਖਿਓ ਤੇਹ ਜਨ ਤ੍ਰਿਪਤਿ ਅਘਾਏ॥ ਜਿਹ ਠਾਕੁਰ ਸੁਪ੍ਰਸੰਨੁ ਭਯੋ ਸਤ ਸੰਗਤਿ ਤਿਹ ਪਿਆਰੁ॥ ਹਰਿ ਗੁਰੁ ਨਾਨਕੁ ਜਿਨ ਪਰਸਿਓ ਤਿਨ ਸਭ ਕੁਲਕੀਓ ਉਧਾਰ॥੬॥**

**ਅਰਥ—** ਸਤਿ ਸਰੂਪ ਵਾਹਿਗੁਰੂ ਪਿਛੇ ਭੀ ਸਤਿ ਸੀ, ਸਤਿ ਸਰੂਪ ਵਾਹਿਗੁਰੂ ਹੁਣ ਭੀ ਸਤਿ ਹੀ ਆਖੀਦਾ ਹੈ। ਸਤਿ ਸਰੂਪ ਵਾਹਿਗੁਰੂ ਅਗੇ ਨੂੰ ਭੀ ਸਤਿ ਹੋਵੇਗਾ। ਹੋਰ ਥਾਂ ਪੁਰ ਉਸ ਜੇਹਾ ਦੂਸਰਾ ਕੋਈ ਨਹੀਂ। ਓਹ ਅਨੰਤ ਅਨਾਦੀ ਪੁਰਖ ਹੀ ਸੁਣੀਂਦਾ ਹੈ। ਵਾਹਿਗੁਰੂ ਜੀ ਦਾ ਨਾਮੁ ਅੰਮ੍ਰਿਤ ਲੈਣ ਨਾਲ ਸੁਖ ਪਾਈਦਾ ਹੈ। ਜਿਹਨਾਂ ਨੇ ਨਾਮ ਰੂਪੀ ਅੰਮ੍ਰਿਤ ਜੀਭ ਨਾਲ ਚਖਿਆ ਹੈ। (ਭਾਵ ਪ੍ਰੇਮ ਸਹਿਤ ਜਪਿਆ ਹੈ) ਓਹ ਭਗਤ ਜਨ ਪੂਰਨ ਰਜ ਗਏ ਹਨ। ਓਹਦੇ ਉਪਰ ਵਾਹਿਗੁਰੂ ਜੀ ਪ੍ਰਸੰਨ ਹੋਏ ਹਨ। ਉਸਦਾ ਸੰਤਾਂ ਦੀ ਸੰਗਤ ਨਾਲ ਪਿਆਰ ਪੈ ਜਾਂਦਾ ਹੈ। ਵਾਹਿਗੁਰੂ ਰੂਪ ਗੁਰ ਨਾਨਕ ਨਾਲ ਜੋ ਛੋਹ ਗਿਆ ਉਸਨੇ ਸਭ ਕੁਲਾਂ ਦਾ ਉਧਾਰ ਕਰ ਲੀਤਾ।

**ਭਾਵ—** ਵਾਹਿਗੁਰੂ ਜੀ ਸਦਾ ਹੈ, ਅਬਨਾਸੀ ਹੈ ਅਕਾਲ ਸਰੂਪ ਹੈ। ਸਮੇਂ ਦੇ ਹੇਰ ਫੇਰ ਵਿਚ ਇਕ ਰਸ ਹੈ। ਪਿਛੇ ਹੁਣ ਤੇ ਅਗੇ ਓਹ ਇਕੋ ਜਿਹਾ ਹੈ, ਪਰੰਤੂ ਉਸ ਜੇਹਾ ਹੋਰ ਕੋਈ ਭੀ ਨਹੀਂ। ਭਾਵੇਂ ਹੇਠਾਂ ਉਪਰ ਕਿਸੇ ਥਾਂ ਪੁਰ ਕੋਈ ਭੀ

ਵੇਖੋ ਉਸੇਤਰਾਂ ਦਾ ਸਤਿਸਰੂਪ ਕੋਈ ਭੀ ਨਹੀਂ। (ਪੁਰਖ) ਸਵਤ ਵਿਆਪਕ ਤੇ ਅਨੰਤ ਅਨਾਦੀ ਹੀ ਸੁਣੀਦਾ ਹੈ। ਭਾਵ ਯਕ ਜ਼ਬਾਨ ਹੋਕੇ ਸਾਰੇ ਮਹਾਂ ਪੁਰਖ ਸਾਰੇ ਪੁਸਤਕ ਇਹੋ ਰਲ ਆਖਦੇ ਹਨ ਕਿ ਓਹ ਆਦਿ ਪੁਰਖ ਹੈ, ਸਭ ਤੋਂ ਪਹਿਲੇ ਓਹੋ ਹੀ ਸੀ ਤੇ ਹੁਣ ਹੈ ਅਗੋਂ ਨੂੰ ਹੋਵੇਗਾ। ਸਤ ਸਰੂਪ ਪੁਰ ਨਿਸਚਾ ਧਾਰਕੇ ਜੋ ਨਾਮ ਜਪਦਾ ਹੈ ਉਹ ਸੁਖ ਪਾਂਦਾ ਹੈ ਕਿਉਂਕਿ ਉਸ ਦਾ ਨਾਮ ਅੰਮ੍ਰਿਤ ਹੈ, ਮਿੱਠਾ ਹੈ, ਰਸ ਰੂਪ ਹੈ ਤੇ ਸਾਰੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ। ਜਿਹਨਾਂ ਨੇ ਪ੍ਰੇਮ ਸਹਿਤ ਜੀਭ ਨਾਲ ਜਪ ਕੇ ਇਸ ਰਸ ਨੂੰ ਪੀਤਾ ਹੈ, ਓਹ ਪੂਰਨ ਰਜ ਗਏ ਹਨ। ਨਾਂ ਇਸ ਦੁਨੀਆਂ ਦੇ ਪਦਾਰਥਾਂ ਦੀ ਓਹਨਾਂ ਨੂੰ ਭੁਖ ਹੈ ਨਾਂ ਸੁਰਗ ਦੇ ਭੋਗਾਂ ਨੂੰ ਓਹ ਚਾਹੁੰਦੇ ਹਨ। ਜਿਸ ਦੇ ਉਪਰ ਓਹ ਸਰਬ ਜਗਤ ਦਾ ਪੂਜ ਵਾਹਿਗੁਰੂ ਪ੍ਰਸੰਨ ਹੋਇਆ ਉਸ ਦਾ ਪਿਆਰ ਸਤਿਸੰਗ ਨਾਲ ਪੈਂਦਾ ਹੈ। (ਸਤਿਸੰਗ) ਸਤ ਵਾਹਿਗੁਰੂ ਤੇ ਸਤਿਨਾਮੁ ਨਾਲ ਜਿਨ੍ਹਾਂ ਦਾ ਸੰਗ ਹੈ ਉਹਨਾਂ ਮਨੁਖਾਂ ਦਾ ਮਿਲਾਪ ਹੀ ਅਸਲ ਸਤਿਸੰਗ ਹੈ। ਯਥਾ– 'ਸਤਿ ਸੰਗਤ ਕੈਸੀ ਜਾਣੀਐ। ਜਿਥੇ ਇਕੋ ਨਾਮੁ ਵਖਾਣੀਐ' ਕੇਵਲ ਨਾਮ ਜਪਨ ਵਾਲੇ

ਇਕੋ ਨਾਮ ਦੀ ਟੇਕ ਵਾਲਿਆਂ ਦਾ ਸੰਗ ਪ੍ਰਾਪਤ ਹੋਣਾ ਇਹ ਕਰਤਾਰ ਦੀ ਮੇਹਰ ਹੈ। ਵਾਹਿਗੁਰੂ ਰੂਪ ਗੁਰ ਨਾਨਕ ਦੇ ਚਰਨ ਜਿਨਾਂ ਪਰਸੇ ਭਾਵ ਜੋ ਉਸ ਨਿਰੰਕਾਰੀ ਜੋਤ ਨਾਲ ਛੋਹਿਆ ਜੀਕਣ ਲੋਹਾ ਪਾਰਸ ਨਾਲ ਛੋਹਕੇ ਕੰਚਨ ਹੁੰਦਾ ਹੈ, ਜੀਕੁਨ ਚੰਦਨ ਦੀ ਹਵਾ ਨਾਲ ਛੁਹਕੇ ਨਿੰਮ ਚੰਦਨ ਹੁੰਦੀ ਹੈ, ਇਕੁਰ ਜੋ ਗੁਰੂ ਨਾਨਕ ਨਾਲ ਛੁਹਕੇ ਜੀਉ ਉਠਿਆ ਹੈ ਓਹ ਆਪ ਹੀ ਨਹੀਂ ਤਰਿਆ ਸਗੋਂ ਉਸਨੇ ਸਾਰੀਆਂ ਕੁਲਾਂ ਦਾ ਭੀ ਉਧਾਰ ਕਰ ਲੀਤਾ ਹੈ ॥ ੬ ॥

ਸਚੁ ਸਭਾ ਦੀਬਾਣੁ ਸਚੁ ਸਚੇ ਪਹਿ ਧਰਿਓ ॥ ਸਚੈ ਤਖਤਿ ਨਿਵਾਸੁ ਸਚੁ ਤਪਾਵਸੁ ਕਰਿਓ ॥ ਸਚੇ ਸਿਰਜਿਉ ਸੰਸਾਰੁ ਆਪਿ ਆਭੁਲ ਨ ਭੁਲਉ ॥ ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥ ਜਿਹ ਕ੍ਰਿਪਾਲੁ ਹੋਯਉ ਗੋਬਿੰਦ

ਸਰਬ ਸੁਖ ਤਿਨਹੂ ਪਾਏ ॥ ਹਰਿ ਗੁਰ ਨਾਨਕ ਜਿਨ ਪਰਸਿਓ ਤੇ ਬਹੁੜਿ ਫਿਰਿ ਜੋਨਿ ਨ ਆਏ ॥

{ਤਪਾਵਸ=ਨਿਆਂ ॥ ਸਿਰਜਿਉ=ਪੈਦਾ ਕੀਤਾ ॥ ਕੀਮ = ਕੀਮਤ, ਮੁਲ ॥ ਪਰਸਿਓ = ਛੋਹੇ ॥ ਬਹੁੜਿ = ਮੁੜਕੇ ਫਿਰਿ = ਫੇਰ, ਚਕ੍ਰ ॥}

**ਅਰਥ**—ਵਾਹਿਗੁਰੂ ਜੀ ਦੀ ਸਭਾ ਭੀ ਸੱਚ ਹੈ ਤੇ ਸਚੇ (ਸੰਤਾਂ ਪਾਸ) ਹੀ ਆਪਣਾ ਹੁਕਮ ਨਾਮ ਰੱਖਿਆ ਹੈ। ਸਚੇ ਤਖਤ ਉਪਰ ਹੀਉਸ ਦਾ ਵਾਸਾ ਹੈ, ਨਿਆਂ ਭੀ ਉਸਨੇ ਸੱਚ ਹੀ ਕੀਤਾ ਹੈ। ਇਹ ਸੰਸਾਰ ਭੀ ਸੱਚਾ ਹੀ ਬਨਾਇਆ ਹੈ ਉਹ ਅਭੁਲ ਹੈ ਕਿਸੇ ਗਲੇ ਭੀ ਨਹੀਂ ਭੁਲਿਆ ਨਾਮ ਰੂਪੀ ਰਤਨ ਬੇਅੰਤ ਕੀਮਤ ਵਾਲਾ ਹੈ ਇਸ ਦੀ ਕੀਮਤ ਨਹੀਂ ਪਾਈ ਜਾਂਦੀ। ਜਿਹ ਦੇ ਉਪਰ ਵਾਹਿਗੁਰੂ ਕ੍ਰਿਪਾਲ ਹੋਇਆ ਹੈ ਉਸਨੇ ਸਾਰੇ ਸੁਖ ਪਾ ਲਏ ਹਰੀ ਸਰੂਪ ਗੁਰੂ ਨਾਨਕ ਨੂੰ ਜੋ ਛੋਹੇ ਉਹ ਮੁੜਕੇ ਜੂਨਾਂ ਦੇ ਫੇਰ (ਚੱਕਰ) ਵਿਚ ਨਹੀਂ ਆਏ। ਭਾਵ ਮੁਕਤਿ ਹੋ ਗਏ।

**ਭਾਵ**—ਸਚੇ ਤਖਤ ਪੁਰ ਓਹ ਬੈਠਦਾ ਹੈ ਤੇ ਨਿਆਂ ਭੀ ਉਸਦਾ ਸੱਚਾ ਹੈ। ਯਥਾ—'ਵਡੀ ਵਡਿ-ਆਈ ਜਾ ਸਚੁ ਨਿਆਉ' ਸੰਸਾਰੀ ਨਿਆਯ ਕਰਨ ਵਾਲੇ ਗਵਾਹੀ ਦੇ ਪਾਬੰਦ ਹਨ, ਕਿੰਤੂ ਆਪ ਓਹ ਦੇਸ਼ ਕਾਲ ਦੀ ਵਿੱਥ ਕਾਰਨ ਅਨਜਾਨ ਹਨ। ਇਸ ਵਾਸਤੇ ਅਗਯਾਨੀ ਜੀਵਾਂ ਦੇ ਨਿਆਯ ਵਿਚ ਕੂੜੇ—ਸੱਚੇ ਤੇ ਸੱਚੇ--ਕੂੜੇ ਹੋ ਜਾਂਦੇ ਹਨ, ਇਸ ਲਈ ਸੱਚ ਨਿਆਯ ਇਨ੍ਹਾਂ ਤੋਂ ਨਹੀਂ ਹੁੰਦਾ। ਦੂਸਰਾ ਮਾਨੁਖੀ ਨਿਆਯ ਵਿਚ ਪਖੂਪਾਤ ਭੀ ਹੁੰਦਾ ਹੈ ਅਰ ਮਾਨੁਖ ਪਰਾਧੀਨ ਭੀ ਹੈ ਇਸ ਵਾਸਤੇ ਭੀ ਸਚ ਨਿਆਯ ਨਹੀਂ ਕਰ ਸਕਦੇ। ਵਾਹਿਗੁਰੂ ਜੀ ਅੰਤਰ ਜਾਮੀ ਹੈ। ਯਥਾ--'ਘਟਿ ਘਟਿ ਕੇ ਅੰਤਰ ਕੀ ਜਾਨਤ। ਭਲੇ ਬੁਰੇ ਕੀ ਪੀਰ ਪਛਾਨਤ' ਇਸ ਲਈ ਜੋ ਕੁਛ ਭੀ ਕੋਈ ਕਰਦਾ ਹੈ ਗੁਪਤ ਭਾਵੇਂ ਪ੍ਰਗਟ ਕਰਤਾਰ ਸਰਬ ਦੇ ਸਾਖੀ ਹੈ, ਇਸ ਕਾਰਨ ਉਸਦਾ ਨਿਆਓਂ ਸੱਚਾ ਹੈ। ਦੂਸਰਾ ਓਹ ਨਿਰਭਉ ਨਿਰਵੈਰ ਹੈ, ਕਿਸੇ ਦੇ ਪਖੂ ਪਾਤ ਤੋਂ ਰਹਿਤ ਹੈ ਅਰ ਸੁਤੰਤਰ ਹੈ ਇਸ ਵਾਸਤੇ ਉਸਦਾ ਨਿਆਓਂ ਸੱਚਾ ਹੈ। ਯਥਾ—'ਬੀਓ ਪੂਛ ਨ ਮਸਲਤ ਧਰੈ। ਜੋ ਕਿਛੁ ਕਰੈ ਸੁ ਆਪਿ ਕਰੈ

ਨਾਂ ਕਿਸੇ ਨਾਲ ਆਪੂੰ ਉਸਦਾ ਵੈਰ ਹੈ ਤੇ ਨ ਹੀ ਕਿਸੇ ਦੀ ਸਪਾਰਸ਼ ਜਾਂ ਚੁਗਲੀ ਸੁਣਦਾ ਹੈ। ਯਥਾ—'ਹਰਿ ਕੀ ਵਡਿਆਈ ਵਡੀ ਹੈ' ਤਾਂ ਜੋ ਨਿਆਉਂ ਹੈ ਧਰਮ ਕਾ। ਹਰਿ ਕੀ ਵਡਿਆਈ ਵੱਡੀਹੈ ਜਾਂ ਫਲਹੈ ਜੀਆਂ ਕਾ। ਹਰ ਕੀ ਵਡਿਆਈ ਵਡੀ ਹੈ ਜੋ ਨਾ ਸੁਣਈ ਕਹਿਆ ਚੁਗਲ ਕਾ' ਸੱਚੇ ਵਾਹਿਗੁਰੂ ਜੀ ਨੇ ਇਹ ਸੰਸਾਰ ਭੀ ਸੱਚਾ ਹੀ ਕੀਤਾ ਹੈ। ਯਥਾ--'ਆਪ ਸਤੁ ਕੀਆ ਸਭੁ ਸਤੁ' ਇਹ ਸੰਸਾਰ ਦੀਬਨਾਵਟ ਵਿਚ ਓਹ ਭੁਲਿਆ ਕਿਤੇ ਭੀ ਨਹੀਂ,ਕਿਉਂ ਕਿ ਓਹ ਅਭੁਲ ਹੈ। ਭੁਲ ਅਗਿਆਨੀ ਕਰਦਾ ਹੈ, ਇਸ ਲਈ ਕਿ ਓਹ ਅੰਧੇਰੇ ਵਿਚ ਹੈ ਅਗੇ ਹੀ ਉਹਨੂੰ ਸੋਝੀ ਨਹੀਂ ਪਿੱਛੇ ਦਾ ਪਤਾ ਨਹੀਂ ਪਰ ਕਰਤਾਰ ਨਿਰੋਲ ਚਾਨਣ ਹੈ, ਨੂਰੋ ਨੂਰ ਹੈ ਇਸ ਲਈ ਉਸਦੇ ਕੀਤੇ ਵਿਚ ਭੁਲ ਨਹੀਂ। ਯਥਾ—'ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟ ਵਧ ਕਿਛੁ ਨਾਹੀ' ਐਸੇ ਚਾਨਣ ਰੂਪ ਹਰੀ ਦੇ ਚਾਨਣਲੈਣਦਾ ਵਸੀਲਾ ਇਕਨਾਮਹੈ ਕਿਉਂਕਿ ਨਾਮ ਉਸਦਾ ਰਤਨ ਹੈ ਜਿਸਦੀ ਕੀਮਤ ਬੇਅੰਤ ਹੈ ਸੰਸਾਰੀ ਜੀਵਾਂ ਤੋਂ ਇਸ ਦਾ ਮੁਲ ਨਹੀਂ ਪਾਇਆ ਜਾਂਦਾ। ਜਿਸ ਦਿਲ ਵਿਚਏਹ ਰਤਨ ਪ੍ਰਗਟਿਆ ਹੈ, ਉਥੇ ਭੀ ਚਾਨਣ ਹੋ ਗਿਆ,

ਇਸ ਚਾਨਣ ਵਿਚ ਰਹਨ ਵਾਲੇ ਗੁਰਮੁਖ ਹਨ ਤੇ ਓਹ ਜਾਣਦੇ ਹਨ, ਜੋ ਕੁਛ ਵਾਹਿਗੁਰੂ ਜੀ ਕੀਤਾ ਹੈ ਓਹ ਪੂਰਾ ਹੀ ਹੈ। ਜਿਹਦੇ ਉਪਰ ਵਾਹਿਗੁਰੂ ਜੀ ਦੀ ਮੇਹਰ ਹੋਈ ਹੈ, ਉਸਨੂੰ ਸਾਰੇ ਸੁਖ ਮਿਲਦੇ ਹਨ ਉਹ ਮਨ ਕਰ ਸੁਖੀ ਹੈ, ਗਿਆਨ ਵਿਚ ਉਹ ਤਨ ਕਰ ਸੁਖੀ ਹੈ, ਸੰਤੋਖ ਵਿਚ ਉਹ ਵਰਤੋਂ ਵਿਚ ਸੁਖੀ ਹੈ ਰਜ਼ਾ ਵਿਚ, ਉਸਦੇ ਵਾਸਤੇ 'ਦੂਖਨਾਹੀ ਸਭ ਸੂਖ ਹਰੇ' ਅੰਦਰ ਬਾਹਰ ਓਹ ਸਾਰੇ ਸੁਖੀ ਹੀ ਸੁਖੀ ਹੈ। ਹਰੀ ਸਰੂਪ ਗੁਰੂ ਨਾਨਕ ਨੂੰ ਛੋਹਕੇ ਜੋ ਸਿਮਰਨ ਵਿਚ ਜੀ ਉਠਿਆ ਹੈ ਉਹ ਮੁੜਕੇ ਚੌਰਾਸੀ ਵਿਚ ਨਹੀਂ ਆਉਂਦਾ। ਉਸਦਾ ਆਵਾਗੌਨ ਮਿਟ ਗਿਆ ਹੈ ॥ ੭ ॥

## ਕਵਨੁ ਜੋਗੁ ਕਉਨੁ ਗ੍ਯਾਨੁ ਧ੍ਯਾਨੁ ਕਵਨ ਬਿਧਿ ਉਸਤਤਿ ਕਰੀਐ ॥ ਸਿਧ ਸਾਧਿਕ ਤੇਤੀਸ ਕੋਰਿ ਤਿਰੁ ਕੀਮਨ ਪਰੀਐ ॥ ਬ੍ਰਹਮਆਦਿਕ ਸਨਕਾਦਿ ਸੇਖ ਗੁਣ ਅੰਤ ਨ ਪਾਏ॥

**ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ॥ ਜਿਹਕਾਟੀ ਸਿਲਕ ਦਇਆਲਪ੍ਰਭੁਸੋਇ ਜਨ ਲਰੇ ਭਗਤੇ ॥ ਹਰਿ ਗੁਰੁ ਨਾਨਕ ਜਿਨ ਪਰਸਿਓ ਤੇਇਤ ਉਤ ਸਦਾ ਮੁਕਤੇ ॥ ੮ ॥**

ਤੇਤੀਸ ਕੋਰਿ=ਤੇਤੀ ਕਰੋੜ ਦੇਵਤੇ ॥
ਤਿਰ=ਤਿਲ ॥ ਕੀਮ=ਕੀਮਤਾਂ ॥
ਸਿਲਕ=ਬੇੜੀ ॥ ਇਤ=ਇਹ ਲੋਕ ॥
ਉਤ=ਪਰਲੋਕ ॥

**ਅਰਥ**—ਕੇਹੜਾ ਜੋਗ, ਕੇਹੜਾ ਗਿਆਨ, ਕੇਹੜਾ ਧਯਾਨ, ਕੇਹੜੀ ਵਿਧੀ ਨਾਲ ਆਪ ਦੀ ਮਹਿਮਾਂ ਕੀਤੀ ਜਾਵੇ। ਸਿਧ (ਪੂਰਨ ਪਦ ਪੁਜੇ ਹੋਏ) ਤੇਤੀ ਕਰੋੜ ਦੇਵਤਾ ਇਨ੍ਹਾਂ ਸਾਰਿਆਂ ਤੋਂ ਤਿਲਮਾਤ੍ਰ ਭੀ ਆਪ ਦੀ ਕੀਮਤ ਨਹੀਂ ਪਾਈ ਜਾਂਦੀ। ਬ੍ਰਹਮਾਂ ਤੋਂ ਆਦਿ ਦੇਵ ਦੇਵਤਾ ਸਨਕਾਦਕਾਂ ਤੋਂ ਆਦਿ ਗਿਆਨੀ ਅਰ ਸ਼ੇਸ਼ਨਾਗ ਇਹ ਸਾਰੇ ਗੁਣਾਂ ਦਾ ਅੰਤ ਨਹੀਂ

ਪਾ ਸਕੇ। ਓਹ ਅਗਾਹ ਹੈ ਭਾਵ ਗਹਨ ਨਹੀਂ ਕੀਤਾ ਜਾਂਦਾ ਪਰ ਸਾਰਿਆਂ ਵਿਚ ਭਰਪੂਰ ਸਮਾ ਰਿਹਾ ਹੈ, । ਦਯਾ ਕਰਕੇ ਵਾਹਿਗੁਰੂ ਜਿਹਦੀ ਹਉਮੈ ਦੀ ਬੇੜੀ ਕਟੀ ਉਹ ਪੁਰਖ ਲਗੇ ਹਨ ਭਗਤੀ ਵਿਚ ਹਰੀ ਸਰੂਪ ਗੁਰੂ ਨਾਨਕ ਨੂੰ ਜੋ ਛੋਹੇ ਉਹ ਇਥੇ ਉਥੇ ਦੇ ਬੰਧਨਾਂ ਤੋਂ ਸਦਾ ਵਾਸਤੇ ਛੁਟ ਗਏ।

**ਭਾਵ**—ਵਾਹਿਗੁਰੂ ਦੀ ਬੇਅੰਤਤਾ ਪ੍ਰਗਟ ਕਰਦੇ ਹਨ ਕਿਹੇ ਅਗਮ ਵਾਹਿਗੁਰੂ ਜੀ ਓਹ ਕੇਹੜਾ ਜੋਗ ਹੈ ਜਿਸ ਦਵਾਰਾ ਆਪ ਵਿਚ ਜੁੜੀਏ। ਵਾਹਿਗੁਰੂ ਬੇਅੰਤ ਹੈ ਮਾਨੁਖ ਦੇ ਜਤਨ ਤੇ ਸਾਧਨਾ ਅੰਤ ਵਾਲੀ ਹੈ, ਇਸ ਲਈ ਉਸ ਅਪਾਰ ਕਰਤਾਰ ਦੀ ਮੇਹਰ ਲੋੜੀਦੀ ਹੈ। ਇਸ ਭਾਵ ਪੁਰ ਸਤਿਗੁਰੂ ਜੀ ਫੁਰਮਾਂਦੇ ਹਨ ਕਿ ਹਠ ਯੋਗ, ਰਾਜ ਜੋਗ ਮੰਤ੍ਰ ਜੋਗ, ਲਜਜੋਗ ਆਦਿਕ ਕੇਹੜੇ ਜੋਗ ਦੁਵਾਰਾ ਜੁੜਕੇ ਆਪ ਦੀ ਮਹਿਮਾਂ ਕਰੀਏ? ਚਿੱਤ ਬ੍ਰਿਤੀ ਦੀ ਇਕਾਗਰਤਾ ਇਕ ਮਾਨੁਖ ਦਾ ਜਤਨ ਹੈ। ਪਰ ਵਾਹਿਗੁਰੂ ਅਗਮ ਹੈ ਉਸ ਵਿਚ ਚਿੱਤ ਦੀ ਸੁਤੰਤ੍ਰ ਪਹੁੰਚ ਨਹੀਂ, ਇਸ ਲਈ ਆਪ ਨੇ ਜਤਨ ਦਵਾਰਾ ਜੋਗ ਵਿਚ ਜੁੜਕੇ ਉਸਨੂੰ ਲਖ

ਨਹੀਂ ਸਕੀਦਾ । ਇਸੇ ਤਰਾਂ ਹੀ ਗਜ਼ਾਨ ਤੇ ਧਜ਼ਾਨ ਦੁਆਰਾ ਭੀ ਅੰਤ ਨਹੀਂ ਪਾ ਸਕੀਦਾ ਇਹ ਕੇਵਲ ਵਿਚਾਰ ਮਾਤ੍ਰ ਹੀ ਨਹੀਂ ਕਿੰਤੂ* ਜੋਗ ਦੁਵਾਰਾ ਸਿਧਿ ਪਦ ਨੂੰ ਪਹੁੰਚੇ ਸਿਧਿ ਤੇ ਧਜ਼ਾਨ ਦੁਆਰਾ ਸਾਧਨਾ ਵਿਚ ਲਗੇ ਸਾਧਿਕ ਤੇ ਸਤੋ ਗੁਣੀ ਸ੍ਰਿਸ਼ਟੀ ਦੇਵ ਸ੍ਰੇਣੀ ਜੋ ਤੇਤੀ ਕ੍ਰੋੜ ਆਖੀਦੇ ਹਨ, ਜਿਨ੍ਹਾਂ ਵਿਚ ਸੁਤੇ ਗਿਆਨ ਦਾ ਪ੍ਰਕਾਸ਼ ਹੈ ਇਨ੍ਹਾਂ ਸਾਰਿਆਂ ਤੋਂ ਇਕ ਤਿਲ ਮਾਤ੍ਰ ਭੀ ਵਾਹਿਗੁਰੂ ਜੀ ਦੀ ਕੀਮਤ ਨਹੀਂ ਪੈ ਸਕੀ । ਚਾਰ ਵੇਦ ਦਾ ਵਕਤਾ ਬ੍ਰਹਮਾਂ ਤੇ ਸਦਾ ਧਜ਼ਾਨ ਪਰਾਇਨ ਸਨਕਾਦਕ ਬ੍ਰਹਮ ਦੇ ਸਪੁਤ੍ਰ ਅਰ ਸ਼ੇਸ਼ਨਾਗ ਜੋ ਨਿਤ ਨਵੀਨ ਨਾਮ ਉਚਾਰਨ ਵਿਚ ਪ੍ਰਸਿੱਧ ਹੈ ਇਹ ਸਾਰੇ ਹੀ ਗੁਣਾਂ ਦਾ ਅੰਤ ਨਹੀਂ ਪਾ ਸਕੇ । ਅਸਚਰਜ ਇਹ ਹੈ ਕਿ ਸ੍ਰਬਤ ਪਰੀ ਪੂਰਨ ਸ੍ਰਬਤ ਵਿਆਪਕ ਹੈ ਕਰਤਾਰ, ਪਰ ਮਨ ਇੰਦ੍ਰੇ ਦੁਆਰਾ ਉਸ ਨੂੰ ਪਕੜ ਨਹੀਂ ਸਕੀਦਾ । ਪਰੰਤੂ ਜਿਸ ਦੀ ਮੋਹ ਵਾਸਨਾਂ ਦੀ ਫਾਹੀ ਉਸਨੇ ਆਪਨੀ ਮੇਹਰ ਨਾਲ ਕਟ ਦਿਤੀ ਹੈ ਓਹ ਉਸ ਦੀ ਭਗਤੀ

*ਜੋਗ ਨਾਲ ਸਿਧਿ ਧਜ਼ਾਨ ਨਾਲ ਸਾਧਿਕ ਗਜ਼ਾਨ ਨਾਲ ਦੇਵਤਾ ਦੁਹਾਂ ਤੁਕਾਂ ਨਾਲ ਅਨੰਤ ਕਰ ਲੈਣ ।

ਵਿਚ ਲਗੇ ਹਨ ਭਗਤ ਭਾਵ ਸਹਿਤ ਗੁਰੂ ਨਾਨਕ ਸਰੂਪ ਵਿਚ ਪ੍ਰਗਟੇ ਵਾਹਿਗੁਰੂ ਜੀ ਨੂੰ ਜਿਨ੍ਹਾਂ ਸਪਰਸ ਕੀਤਾ, ਭਾਵ ਸਹਿਤ ਉਪਦੇਸ਼ ਲੈਕੇ ਸੇਵਾ ਕੀਤੀ ਉਹ ਪੁਰਖ ਇਥੇ ਭੀ ਬੰਧਨਾਂ ਤੋਂ ਛੁਟੇ ਤੇ ਅਗੇ ਪ੍ਰਲੋਕ ਵਿਕ ਭੀ ਮੁਕਤ ਪਦ ਨੂੰ ਪੁਜੇ ॥ ੮ ॥

ਪ੍ਰਭੁ ਦਾਤਉ ਦਾਤਾਰਪਰਿਓ ਜਾਚਕੁ ਇਕ ਸਰਨਾ ॥ ਮਿਲੈ ਦਾਨੁ ਸੰਤਰੇਨ ਜਿਹ ਲਗ ਭਉ-ਜਲੁ ਤਰਨਾ ॥ ਬਿਨਤ ਕਰਉ ਅਰਦਾਸ ਸੁਨਹੁ ਜੀ ਠਾਕੁਰ ਭਾਵੈ॥ ਦੇਹ ਦਰਸ ਮਨ ਚਾਉ ਭਗਤ ਇਹੁ ਮਨ ਠਹਰਾਵੈ ॥ ਬਲਿਓ ਚਰਾਗੁ ਅੰਧਜਾਰ ਮਹਿ ਸਭ ਕਲ ਉਧਰੀ ਇਕ ਨਾਮੁ ਧਰਮ॥ ਪ੍ਰਗਟੁ ਸਗਲ ਹਾਰੇ ਭਵਨ ਮਹਿ ਜਨ ਨਾਨਕ

# ਗੁਰ ਪਾਰਬ੍ਰਹਮ ॥ ੯ ॥

ਜਾਚਕ=ਮੰਗਤਾ ॥ ਰੇਨ=ਧੂੜ ॥
ਭਉਜਲ=ਭਉ ਸਾਗਰ, ਸੰਸਾਰ ॥
ਚਾਉ=(ਦਰਸ਼ਨ ਦਾ) ਉਤਸ਼ਾਹ ॥
ਚਰਾਗ=ਦੀਵਾ ॥ ਕਲ=ਸ੍ਰਿਸ਼ਟੀ
ਭਵਨ=ਬ੍ਰਹਮੰਡ ॥

**ਅਰਥ**—ਦਾਤਾਂ ਦੇ ਦੇਣ ਹਾਰੇ ਦਾਤਾਰ ਪ੍ਰਭੂ ਜੀ ਮੈਂ ਇਕ ਮੰਗਤਾ ਆਪ ਜੀ ਦੀ ਸ਼ਰਨ ਵਿਚ ਆ ਪਿਆ ਹਾਂ। ਸੰਤਾਂ ਦੇ ਚਰਨਾਂ ਦੀ ਧੂੜੀ ਮੈਨੂੰ ਮਿਲੇ ਜਿਹਦੇ ਆਸਰੇ ਸੰਸਾਰ ਸਮੁੰਦਰ ਤੋਂ ਤਰ ਜਾਵਾਂ। ਨਿਮ੍ਰਤਾ ਨਾਲ ਅਰਦਾਸ ਕਰਦਾ ਹਾਂ ਤੇ ਹੇ ਮੇਰੇ ਮਾਲਕ ਜੇ ਆਪਨੂੰ ਭਾਵੇ ਤਾਂ ਸੁਣ ਲੌ ਮਨ ਵਿਚ ਇਹ ਪਰੇਮ ਭਰਿਆ ਉਤਸ਼ਾਹ ਹੈ ਕਿ ਦਰਸ਼ਨ ਬਖਸ਼ੋ ਤੇ ਆਪ ਦੀ ਭਗਤੀ ਵਿਚ ਇਹ ਮਨ ਵਿਕੇ। ਅੰਨ੍ਹੇਰੇ ਵਿਚ ਦੀਵਾ ਜਗ ਪਿਆ ਅਰਥਾਤ ਸਤਿਗੁਰ ਨਾਨਕ ਦੇਵ ਜੀ ਪ੍ਰਗਟ ਹੋਏ, ਉਹਨਾਂ ਦੇ ਦਸੇ 'ਨਾਮ' ਧਰਮ ਦੇ ਆਸਰੇ ਸਾਰੀ ਸ੍ਰਿਸ਼ਟੀ ਉਧਰ ਗਈ। ਸ੍ਰੀ ਗੁਰੂ ਨਾਨਕ ਦੇਵ ਜੀ ਬਚਨ ਕਰਦੇ ਹਨ ਕਿ ਇਸ ਲੋਕ ਵਿਚ ਤੇ ਸਚ ਖੰਡ ਵਿਚ ਇਹ ਪ੍ਰਗਟ

ਹੈ ਕਿ ਸਤਿਗੁਰ ਨਾਨਕ ਦੇਵ ਜੀ ਪਾਰਬ੍ਰਹਮ ਹਨ।ਉਸਤਤ ਦੁਵਾਰਾ ਪ੍ਰਸ਼ਨ ਕਰਕੇ ਵਾਹਿਗੁਰੂ ਜੀ ਦੇ ਹਜ਼ੂਰ ਆਪਣੀ ਮੰਗ ਪ੍ਰਗਟ ਕਰਦੇ ਹਨ ਹੇ ਦਾਤਾਂ ਦੇ ਦੇਣ ਹਾਰ ਦਾਤਾਰ ਕਰਤਾਰ ਜੀ! ਮੈਂ ਮੰਗਤਾ ਆਪ ਦੀ ਸ਼ਰਨ ਆ ਪਿਆ ਹਾਂ। ਸੰਤਾਂ ਦੇ ਚਰਨਾਂ ਦੀ ਧੂੜੀ ਦਾ ਦਾਨ ਮੈਨੂੰ ਮਿਲ ਜਾਏ ਜਿਹਦੇ ਆਸਰੇ ਸੰਸਾਰ ਭੌਜਲ ਤੋਂ ਤਰ ਜਾਵਾਂ।ਮੈਂ ਅਰਦਾਸ ਕਰਦਾ ਹਾਂ ਹੇ ਸਵਾਮੀ ਜੀ ਆਪ ਨੂੰ ਪਿਆਰੀ ਲਗੇ ਤਾਂ ਸੁਣਲਵੋ ਆਪਨਾ ਦਰਸ਼ਨ ਬਖਸ਼ੋ, ਆਪ ਦੀ ਪਰਮ ਪ੍ਰੀਤੀ ਰੂਪ ਭਗਤੀ ਮੇਰੇ ਮਨ ਵਿਚ ਨਿਵਾਸ ਕਰੇ। ਪਾਪਾਂ ਦੇ ਅੰਧੇਰੇ ਵਿਚ ਪਵਿਤ੍ਰ ਦੀਵਾ ਨਾਮ ਦਾ ਆਨ ਪ੍ਰਕਾਸ਼ਿਆ, ਜਿਸ ਨਾਮ ਧਰਮ ਦੇ ਆਸਰੇ ਸਾਰੀ ਸ੍ਰਿਸ਼ਟੀ ਤਰ ਗਈ।ਹਰ ਭਵਨ ਸੰਸਾਰਤੇ ਸਚਖੰਡ ਵਿਚ ਏਹਪ੍ਰਗਟਹੈਕਿ ਸਤਿਗੁਰਨਾਨਕ ਦੇਵ ਜੀ ਵਾਹਿਗੁਰੂ ਜੀ ਦਾ ਨਿਜਰੂਪ ਹਨ ॥੯॥

**ਭਾਵ**—ਉਸਤਤੀ ਕਰਤਾ ਦਾ ਏਹ ਰਵਯਾ ਹੋਂਦਾ ਹੈ ਕਿ ਮਹਿਮਾਂ ਉਚਾਰਕੇ ਅਪਨੇ ਦਾਤਾ ਜੀ ਨੂੰ ਪ੍ਰਸੰਨ ਕਰਨਾ ਤੇ ਫੇਰ ਆਪਨੀ ਯਾਚਨਾਂ ਪ੍ਰਗਟ ਕਰਨੀ, ਉਸੇ ਤਰੀਕੇ ਅਨੁਸਾਰ ਅੱਠ ਛੰਦਾਂ ਦਵਾਰਾ ਸਤਿਗੁਰ ਜੀ ਦੀ ਮਹਿਮਾਂ ਪ੍ਰਗਟ

ਕਰਕੇ ਹੁਣ ਇਸ ਨੌਮੇ ਛੰਦ ਦੁਵਾਰਾ ਦਾਤਾਰ ਕਰਤਾਰ ਦੇ ਹਜ਼ੂਰ ਅਪਨੀ ਜਾਚਨਾ ਪ੍ਰਗਟ ਕਰਦੇ ਹਨ। ਵਾਹਿਗੁਰੂ ਜੀ ਦੇ ਸਨਮੁਖ ਅਰਜ ਕਰਦੇ ਹਨ। 'ਪ੍ਰਭੁ ਦਾਤਉ ਦਾਤਾਰ' ਹੇ ਪ੍ਰਭੂ ਆਪ ਦਾਤਿਆਂ ਦੇ ਦਾਤਾ ਹੋ। ਸੰਸਾਰਕ ਦਾਤੇ ਭੀ ਆਪ ਦੇ ਦਰ ਦੇ ਮੰਗਤੇ ਹਨ ਜਾਂ ਦਾਤਾਂ ਆਪ ਦੀਆਂ ਹਨ ਤੇ ਦੇਣ ਹਾਰੇ ਭੀ ਆਪ ਹੋ। ਭਾਵ ਜੋ ਦਾਤੇ ਹਨ, ਉਹਨਾਂ ਪਾਸ ਦਾਤ ਨਹੀਂ ਹੋਂਦੀ, ਜਿਨ੍ਹਾਂ ਪਾਸ ਦਾਤ ਹੋਂਦੀ ਹੈ ਉਹ ਦੇ ਨਹੀਂ ਸਕਦੇ। ਪਰੰਤੂ ਆਪ ਜੀ ਵਿਚ ਦੋਵੇਂ ਗੁਣ ਹਨ, ਆਪ ਪਾਸ ਦਾਤਾਂ ਭੀ ਅਮਿਤ ਹਨ ਤੇ ਓਹ ਸਾਰੀਆਂ ਆਪਦੇ ਵਸ ਵਿਚ ਹਨ ਤੇ ਆਪ ਦੇਣ ਹਾਰ ਭੀ ਹੋ ਇਸ ਲਈ ਆਪ ਹੀ ਸਭ ਦੇ ਦਾਤਾਰ ਹੋ, ਤੇਮੈਂ ਮੰਗਤਾ ਹਾਂ। ਪਰ ਦਾਤ ਨੂੰ ਉਡੀਕਕੇ ਨਾ ਮਿਲੀ ਤੇ ਹੋਰ ਦਰ ਚਲੀਏ ਐਦਾਂ ਦਾ ਮੰਗਤਾ ਮੈਂ ਨਹੀਂ ਮੈਂ ਤਾਂ ਸਾਰੇ ਦਰ ਛੋੜਕੇ ਆਪ ਦੀ ਸ਼ਰਨ ਵਿਚ ਆ ਪਿਆ ਹਾਂ। ਇਸ ਚਰਨ ਸ਼ਰਨ ਤੋਂ ਲ੍ਹਾਮ ਮੈਂ ਹੋਰ ਥੇ ਜਾਨਾ ਨਹੀਂ। ਮੇਰੀ ਮੰਗ ਹੈ ਸੰਤ ਚਰਨਾਂ ਦੀ ਧੂੜ ਜਿਹਦੇ ਪ੍ਰਾਪਤ ਹੋਣ ਨਾਲ ਮੈਂ ਭਵਸਾਗਰ ਤੋਂ ਪਾਰ ਹੋਸਾਂ। ਸਾਰੀ ਹਉਮੈ ਛਡਕੇ ਮੈਂ ਬਿਨਤੀ ਨਾਲ ਅਰਦਾਸ

ਕਰਦਾ ਹਾਂ ਪਰ ਜੇ ਆਪ ਸੁਣਨੀ ਪ੍ਰਵਾਨ ਕਰੋ ਤਾਂ। ਹੇ ਸਵਾਮੀ ਜੀ! ਅਪਨਾ ਦਰਸ਼ਨ ਬਖਸ਼ੋ ਆਪਨਾ ਪਿਆਰ ਮੇਰੇ ਮਨ ਵਿਚ ਵਸਾਓ। ਆਪ ਨੇ ਹੀ ਅੰਨ੍ਹੇਰੇ ਵਿਚ ਆਨ ਚਾਨਣਾ ਕੀਤਾ ਹੈ। ਨਾਮ ਦੇ ਜਹਾਜ਼ ਚੜ੍ਹਾਕੇ ਉਚੇ ਨੀਵੇਂ ਪੁੰਨੀ ਪਾਪੀ ਸਭ ਨੂੰ ਪਾਰ ਕਰਨ ਵਾਲੇ ਇਥੇ ਉਥੇ ਆਪ ਹੀ ਆਪ ਹੋ ਧੰਨ ਗੁਰੂ ਨਾਨਕ ਦੇਵ ਜੀਓ ॥ ੯ ॥

ਸਵਯੇ ਸ੍ਰੀ ਮੁਖ ਬਾਕ੍ਯ ਮਹਲਾ ੫

ੴ ਸਤਿਗੁਰਪ੍ਰਸਾਦਿ ॥

ਕਾਚੀ ਦੇਹ ਮੋਹ ਫੁਨਿ ਬਾਂਧੀ ਸਠ ਕਠੋਰ ਕੁਚੀਲ ਕੁਗਿਆਨੀ। ਧਾਵਤ ਭ੍ਰਮਤ ਰਹਨੁ ਨਹੀ ਪਾਵਤ ਪਾਰਬ੍ਰਹਮ ਕੀ ਗਤਿ ਨਹੀ ਜਾਨੀ। ਜੋਬਨ ਰੂਪ ਮਾਇਆ ਮਦ ਮਾਤਾ

ਬਿਚਰਤ ਬਿਕਲ ਬਡੌ ਅਭਿ-
ਮਾਨੀ। ਪਰ ਧਨ ਪਰ ਅਪਵਾਦ
ਨਾਰਿ ਨਿੰਦਾ ਯਹ ਮੀਠੀ ਜੀਅ
ਮਾਹਿ ਹਿਤਾਨੀ। ਬਲਬੰਚ ਛਪਿ
ਕਰਤ ਉਪਾਵਾ ਪੇਖਤ ਸੁਨਤ ਪ੍ਰਭ
ਅੰਤਰਜਾਮੀ । ਸੀਲ ਧਰਮ
ਦਇਆ ਸੁਚ ਨਾਸ੍ਤਿ ਆਇਓ
ਸਰਨ ਜੀਅ ਕੇ ਦਾਨੀ । ਕਾਰਣ
ਕਰਣ ਸਮਰਥ ਸਿਰੀਧਰ ਰਾਖਿ
ਲੇਹੁ ਨਾਨਕ ਕੇ ਸੁਆਮੀ ॥

[ਸ੍ਰੀ ਮੁਖ = ਸੋਹਣਾ ਮੂੰਹ ॥ ਬਾਕੁ=
ਬਚਨ ॥ ਕਾਚੀ=ਕਚੀ ॥ ਦੇਹ =ਦੇਹੀ,
ਸਰੀਰ ॥ ਸਠ=ਮੂਰਖ ॥ ਕਠੋਰ=
ਕਰੜਾ ॥ ਕੁਚੀਲ = ਅਪਵਿਤ੍ਰ ॥
ਕੁਗਿਆਨੀ=ਭੈੜੀ ਸਮਝ ਵਾਲਾ ॥
ਧਾਵਤ=ਦੌੜਨਾ । ਭ੍ਰਮਤ=ਭੌਣਾ॥]

ਗਤਿ=ਗਿਆਨ, ਪ੍ਰਾਪਤੀ, ਭੇਤ ॥
ਮਦ=ਸ਼ਰਾਬ ਭਾਵ ਵਿਚ ਹੰਕਾਰ ॥
ਮਾਤਾ=ਮਸਤ॥ ਬਿਚਰਤ=ਫਿਰਨਾ॥
ਬਿਕਲ=ਬੇਅਕਲ, ਬੁਧੀ ਰਹਿਤ ॥
ਅਪ੍ਰਾਧਿ=ਝਗੜੇ। ਨਾਰਿ=ਇਸਤ੍ਰੀ ॥
ਹਿਤਾਨੀ=ਪਿਆਰੀ॥ ਬੰਚ=ਠਗੀ ॥
ਉਪਾਵਾ=ਉੱਦਮ॥ਸੀਲ = ਜਤ,
ਨੇਕ ਸੁਭਾਵ॥ਸੁਚਿ=ਪਵਿਤ੍ਰਤਾ॥
ਨਾਸਤਿ=ਨਹੀਂ ॥ ਜੀਅ ਕੇ
ਦਾਨੀ=ਜੀਅ ਦੇ ਦਾਤੇ ॥
ਸਿਰੀ ਧਰ=ਮਾਯਾ ਦੇ
ਧਾਰਨ ਵਾਲੇ ॥

**ਅਰਥ**—ਇਹ ਦੇਹ ਕੱਚੀ ਹੈ, ਪਰ ਮੈਂ ਸੱਚੀ ਜਾਣਕੇ ਆਪਣੀ ਬੁਧੀ ਇਸ ਵਿਚ ਬੰਨ੍ਹੀ ਹੋਈ ਹੈ। ਇਸ ਲਈ ਮੈਂ ਮੂਰਖ ਹਾਂ, ਕਰੜਾ ਹਾਂ, ਅਪਵਿਤ੍ਰ ਹਾਂ ਤੇ ਭੈੜੀ ਸਮਝ ਵਾਲਾ ਹਾਂ। ਨਾ ਟਿਕਣ ਵਾਲੇ ਪਦਾਰਥਾਂ ਲਈ ਦੌੜਦਾ ਭਜਦਾ ਹਾਂ, ਮੈਨੂੰ ਟਿਕਾ ਨਹੀਂ ਆਉਂਦਾ। ਹੇ ਸੰਸਾਰ ਤੋਂ ਨਿਰਲੇਪ ਵਿਆਪਕ ਵਾਹਿਗੁਰੂ! ਤੇਰੇ ਭੇਤ ਨੂੰ ਨਹੀਂ ਜਾਣਦਾ । ਜੁਵਾਨੀ, ਸੋਹਣਾ ਰੂਪ ਤੇ ਦੌਲਤ ਇਸਦੇ ਹੰਕਾਰ ਵਿਚ

ਮਸਤਿਆ ਹੋਇਆ ਫਿਰਦਾ ਹਾਂ। (ਹਾਂ ਤਾਂ ਬੇਅਕਲ, ਪਰ ਅਕਲਮੰਦ ਹੋਣ ਦਾ ਹੰਕਾਰੀ ਹਾਂ) ਇਥੇ ਹੀ ਬਸ ਨਹੀਂ, ਪਰਾਈ ਦੌਲਤ, ਪਰਾਏ ਝਗੜੇ, ਪਰਾਈ ਨਿੰਦਜਾ, ਪਰਾਈ ਇਸਤ੍ਰੀ ਇਹੋ ਹੀ ਦਿਲ ਨੂੰ ਮਿੱਠੀ ਪਿਆਰੀ ਲਗਦੀ ਹੈ। (ਇਹਨਾਂ ਦੀ ਪ੍ਰਾਪਤੀ ਵਾਸਤੇ) ਲੁਕਕੇ ਠੱਗੀ ਦੇ ਉਪਾਵ ਕਰਦਾ ਹਾਂ, ਪਰ ਹੇ ਅੰਤਰਜਾਮੀ! ਤੂੰ ਸਭ ਕੁਝ ਵੇਖ ਸੁਣ ਰਿਹਾ ਹੈਂ। ਨੇਕ ਸੁਭਾਵ, ਧਰਮ, ਦਯਾ, ਪਵਿੱਤ੍ਰਤਾ, ਏਹ ਉਤਮ ਗੁਣ ਮੇਰੇ ਵਿਚ ਕੋਈ ਨਹੀਂ। ਹੇ ਜੀਵਨ ਦਾਤਾ! ਮੈਂ ਆਪ ਦੀ ਸ਼ਰਨ ਵਿਚ ਆਇਆ ਹਾਂ, ਮੈਨੂੰ ਰਖ ਲਓ। ਹੇ ਸਰਬ ਕਾਰਜਾਂ ਦੇ ਕਰਤਾ! ਹੇ ਸਮਰੱਥ! ਹੇ ਮਾਇਆ ਦੇ ਆਸਰੇ ਨਾਨਕ ਦੇ ਸਾਹਿਬ।

**ਭਾਵ**—ਵਾਹਿਗੁਰੂ ਜੀ ਅੱਗੇ ਅਰਦਾਸ ਕਰਨ ਦੀ ਜਾਚ ਦਸਦੇ ਹਨ। ਅਰਦਾਸ ਵਿਚ ਅੰਗ ਪ੍ਰਗਟ ਕਰਦੇ ਹਨ।

(੧) ਅਪਨੇ ਔਗੁਣ ਜੀਵ ਦੀ ਬੁਧੀ ਦੇਹ ਵਿਚ ਬੱਧੀ ਹੋਈ ਹੈ, ਦੇਹਦੇ ਸੁਭਾਵ ਦੇਹੀ ਆਤਮਾਂ ਵਿਚ ਵਰਤ ਰਹੇ ਹਨ। ਦੇਹ ਭਲੇ

ਬੁਰੇ ਆਪਨੇ ਹਿਤ ਅਨਹਿਤ ਦੀ ਪਛਾਣ ਵੱਲੋਂ ਮੂਰਖ ਹੈ, ਤਬਾ ਕਠੋਰ ਹੈ, ਸਦਾ ਅਪਵਿਤ੍ਰ ਤੇ ਮਲੀਨ ਹੈ, ਮਾੜੀ ਬੂਝ ਵਾਲੀ ਹੈ। ਏਹ ਦੇਹ ਦੇ ਧਰਮ ਕੁਸੰਗ ਦੇ ਪ੍ਰਤਾਪ ਕਰਕੇ ਆਤਮਾਂ ਦੇ ਸੁਭਾਵ ਬਨ ਰਹੇ ਹਨ। ਏਸੇ ਤਰਾਂ ਹੀ ਅਗਿਆਨ ਦੇ ਵੱਸ ਹੋਇਆ ਨਾ ਟਿਕਨ ਵਾਲੇ ਪਦਾਰਥਾਂ ਵੱਲ ਹੀ ਦੌੜਦਾ ਹੈ ਤੇ ਅਪਨੇ ਕਰਤਾਰ ਵੱਲੋਂ ਅਚੇਤ ਹੋ ਰਿਹਾ ਹੈ। ਅਪਨੇ ਮੂਲ ਟਿਕਾਣੇ ਤੋਂ ਘੁਥਾ ਹੋਇਆ ਬਾਹਰ ਸਰੀਰ ਦੀ ਜਵਾਨ ਅਵਸਥਾ, ਖ਼ੂਬ-ਸੂਰਤੀ, ਆਕੜਕੇ ਤੁਰਨਾਂ ਕਿਸੇ ਨੂੰ ਨਜ਼ਰ ਤਲੇ ਨਾ ਲਿਆਉਣਾ, ਪਰਾਈ ਦੌਲਤ,ਝਗੜੇ, ਤੇ ਪਰਾਈ ਨਿੰਦਯਾ ਤੇ ਪਰਾਈ ਇਸਤ੍ਰੀ ਏਹ ਨਖਿੱਧ ਦੇਹ ਦੇ ਰਸ ਮਨ ਨੂੰ ਮਿੱਠੇ ਲਗ ਰਹੇ ਹਨ। ਅਨਜਾਣੇ ਮੋਹ ਦੇ ਵੱਸ ਦੇਹਦੇ ਅਪਨੇ ਔਗੁਣ ਤੇ ਅਵਿਹਤ ਰਸ ਕਸ ਚੰਗੇ ਲੱਗ ਰਹੇ ਹਨ। ਇਹਨਾਂ ਰਸਾਂ ਕਸਾਂ ਲਈ ਠੱਗੀ ਤੇ ਜ਼ੋਰ ਪੜਦੇ ਵਿੱਚ ਬੈਠਕੇ ਕਰਦੇ ਹਨ, ਪਰ ਕਰਤਾਰ ਸਭ ਕੁਝ ਵੇਖ ਰਿਹਾ ਹੈ।

(੨) ਉਤਮ ਗੁਣ ਦਾ ਨਾ ਹੋਣਾ ਸੀਲ, ਓਹ ਸੁਭਾਵ ਜੋ ਮਿੱਠਾ ਤੇ ਸੀਤਲ ਹੋਵੇ। ਧਰਮ ਉਹ ਕੰਮ ਜੋ ਮਾਨੁਖ ਨੂੰ ਕਰਨ ਦਾ ਹੁਕਮ ਹੈ,

ਜਿਸਦੇ ਕਰਨ ਨਾਲ ਮੁਕਤੀ ਪ੍ਰਾਪਤ ਹੋਵੇ। ਦਯਾ ਦੁਖੀ ਜੀਵਾਂ ਉਪਰ ਮੇਹਰਬਾਨੀ। ਸਰੀਰ ਤੇ ਮਨ ਦੀ ਪਵਿਤ੍ਰਤਾ ਇਹ ਉਤਮ ਗੁਣਾਂ ਦੀ ਅਨਹੋਂਦ ਤੇ ਔਗਣਾਂ ਦਾ ਹੋਣਾ ਇਹ ਸੋਚ ਜਦ ਫੁਰਦੀ ਹੈ ਤਾਂ ਕੋਈ ਆਸਰਾ ਨਾ ਵੇਖਕੇ ਸ਼ਰਨ ਅਪਨੀ ਬੁਧ ਬਲ ਨਾ ਵੇਖਕੇ ਕਰਤਾਰ ਦੀ ਟੇਕ ਫੜਨੀ।

ਇਹ ਤੀਜਾ ਅੰਗ ਅਰਦਾਸ ਦਾ ਪ੍ਰਗਟ ਕਰਦੇ ਹਨ ਹੇ ਜੀਅ ਦਾਤੇ !ਆਪਦੀ ਸ਼ਰਨ ਹਾਂ ਹੇ ਜਗਤ ਕਰਤਾ ਸਰਬ ਸਮਰਥ ਵਾਹਿਗੁਰੂ ਜੀ ਰਖ ਲਓ ! ਰਖ ਲਓ !!